

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 59 ਸਾਲ 5 6 ਨਵੰਬਰ 2014 (ਮਾਸਿਕ, ਪੰਜਾਬੀ) 25/-

## ਬਾਬਾ ਨਾਨਕ ਲਗਦੈ ਤੇਰੀ ਸਿੱਖੀ

ਬਾਬਾ ਨਾਨਕ
ਲਗਦੈ ਤੇਰੀ ਸਿੱਖੀ ਲੀਹੋਂ ਲਹਿ ਗਈ ਏ,
ਤੇ ਆਪੇ 'ਚ ਹੀ ਉਲਝ ਕੇ ਰਹਿ ਗਈ ਏ,
ਤੇਰੇ ਸਿੱਖ
ਤੇਰੇ ਨਾਂ ਦੀਆਂ ਵੱਡੀਆਂ ਪਾਈਂ ਬੈਠੇ ਨੇ,
ਆਪਣੇ-ਆਪਣੇ ਡੇਰੇ ਬਣਾਈਂ ਬੈਠੇ ਨੇ,
ਆਪਣਾ-ਆਪਣਾ ਮਾਲ ਵੇਚਣ ਲਈ,
ਦੁਕਾਨਾਂ ਸਜਾਈਂ ਬੈਠੇ ਨੇ,
ਆਪਣੀ-ਆਪਣੀ ਡਫਲੀ,
ਤੇ ਆਪਣਾ ਹੀ ਰਾਗ ਗਾਉਂਦੇ ਨੇ।
ਤੇਰੇ ਨਾਂ 'ਤੇ ਜਨਤਾ ਨੂੰ ਬੁੱਧੂ ਬਣਾਉਂਦੇ ਨੇ।
ਨਾਂ ਤੇਰਾ, ਪਰ ਸ਼ੋਹਰਤ ਆਪਣੀ ਲਈ,
ਲੜੀਆਂ ਦੇ ਪਾਠ ਕਰਾਏ ਜਾਂਦੇ ਨੇ।
ਲੰਗਰ ਲਗਾਏ ਜਾਂਦੇ ਨੇ।
ਨਗਰ ਕੀਰਤਨ ਸਜਾਏ ਜਾਂਦੇ ਨੇ,
ਤਰ੍ਹਾਂ-ਤਰ੍ਹਾਂ ਦੇ ਪ੍ਰਸ਼ਾਦਿ ਛਕਾਏ ਜਾਂਦੇ ਨੇ।
ਓਟ ਆਸਰਾ ਗੁਰੂ ਗ੍ਰੰਥ ਜੀ ਦਾ,
ਪਰ ਮਰਜ਼ੀ ਆਪਣੀ ਕਰਦੇ ਨੇ।
ਕੋਈ ਸਮਾਧਾਂ 'ਤੇ ਪਾਠ ਕਰਾਵੇ,
ਕੋਈ ਸੜਕਾਂ 'ਤੇ ਲਿਆ ਧਰਦੇ ਨੇ।
ਤੇਰੀ ਸਿੱਖੀ
ਬੱਸ ਇਥੇ ਤੱਕ ਹੀ ਰਹਿ ਗਈ ਏ।
ਉਲਟੇ ਵਾਹਣੀ ਪੈ ਗਈ ਏ।
ਲੰਬੜਦਾਰਾਂ, ਡੇਰੇਦਾਰਾਂ, ਜਥੇਦਾਰਾਂ,
ਤੇ ਬਾਬਿਆਂ ਦੀ ਗੋਲੀ ਬਣਕੇ ਰਹਿ ਗਈ ਏ,
ਸੱਚ-ਮੁੱਚ ਸਿੱਖੀ ਲੀਹੋਂ ਲਹਿ ਗਈ ਏ।
ਕਦੀ ਆ ! ਵੇਖ ਤੇ ਸਹੀ !
ਤੇਰੇ ਸਿੱਖ, ਕੀ-ਕੀ ਕਮਾਲਾਂ ਕਰੀ ਜਾਂਦੇ ਨੇ।
ਗੁਰਦੁਆਰਿਆਂ 'ਚ ਸੰਗਮਰ-ਮਰ ਜੜੀ ਜਾਂਦੇ ਨੇ,
ਗੁੰਬਦਾਂ ਤੇ ਸੋਨਾ ਮੜ੍ਹੀ ਜਾਂਦੇ ਨੇ।
ਅਮਲ ਕਰਨ 'ਚ ਕੀ ਪਿਐ,
ਪਰ ਬਾਬਾ
ਤੇਰੀ ਬਾਣੀ ਤਾਂ ਪੜ੍ਹੀ ਜਾਂਦੇ ਨੇ।
ਬਾਬਾ ਨਾਨਕ
ਇਹਨੂੰ ਢਕਪੰਚ ਨਾ ਸਮਝੀਂ,
ਇਹ ਸਭ ਗੋਲਕ ਦੀ ਕਮਾਲ ਏ।
ਤਲਵਾਰਾਂ ਵੀ ਧੂਹ ਲੈਂਦੇ ਨੇ,
ਜਿੱਥੇ ਪ੍ਰਧਾਨਗੀ ਦਾ ਸਵਾਲ ਏ।
ਟੀ.ਵੀ. ਤੇ ਕਦੀ ਲਾਈਵ ਵੇਖ ਲਵੀਂ,
ਹਰ ਥਾਂ ਇਹੀ ਹਾਲ ਚਾਲ ਏ।
ਗੁਰਮਤਿ ਦਾ ਨਹੀਂ,
ਬੱਸ ਚੌਧਰ ਦਾ ਸਵਾਲ ਏ।
ਘਰ 'ਚ ਵੱਡੇ ਬਜ਼ੁਰਗ ਦੇ ਵਾਂਗੂੰ,
ਹੁਣ ਤੇਰੀ ਵੀ ਕੋਈ ਪ੍ਰਵਾਹ ਨਹੀਂ ਕਰਦਾ।
ਬਹੁਤ ਪੜ੍ਹ ਲਿਖ ਗਿਆ ਏ ਤੇਰਾ ਸਿੱਖ
ਤੂੰ ਮਿਹਰ ਰੱਖ, ਹੋਰ ਕਿਸੇ ਤੋਂ ਨਹੀਂ ਡਰਦਾ,
ਹੁਣ ਤਾਂ ਸਭ ਕੁੱਝ ਆਮ ਹੋ ਗਿਆ
ਠੱਗੀ-ਠੋਰੀ ਦਾ ਕਾਹਦਾ ਪਰਦਾ,
ਸਮੇਂ ਦੀ ਚਾਲ ਨਾਲ ਚਲਣਾ ਪੈਂਦਾ ਏ,
ਇਸ ਲਈ ਮਰਦਾ ਕੀ ਨਹੀਂ ਕਰਦਾ।
ਤੂੰ ਬਿਪਰਵਾਦੀ ਰੀਤਾਂ ਤੋਂ ਰੋਕਿਆ ਸੀ
ਪਰ ਸਾਡਾ ਇਹ ਪੱਕਾ ਧਰਮ ਏ।
ਕਰਮ-ਕਾਂਡਾਂ, ਅਡੰਬਰਾਂ ਦੀ ਗੱਲ ਛੱਡ
ਹੁਣ ਤਾਂ ਇਹੀ ਸਾਡਾ ਕਰਮ ਏ।
ਟੂਣੇ-ਟਾਮ੍ਹਣ, ਵਹਿਮ-ਭਰਮ, ਮੜ੍ਹੀ-ਮਸਾਣੀ।
ਹੁਣ ਤਾਂ ਸਭ ਸ਼ਰੇਆਮ ਹੈ,
ਫਿਰ ਕਾਹਦੀ ਸ਼ਰਮ ਏ।
ਹੁਣ ਤੇਰੇ ਸਿੱਖ ਬਹੁਤ ਬੁਧੀਮਾਨ ਹੋ ਗਏ ਨੇ,
ਵੱਡੇ ਵਿਦਵਾਨ ਹੋ ਗਏ ਨੇ,
ਗੁਣਵਾਨ ਹੋ ਗਏ ਨੇ,
ਇਕ ਤੋਂ ਵੱਧ ਇਕ ਮਹਾਨ ਹੋ ਗਏ ਨੇ।
ਤੂੰ ਫਿਕਰ ਨਾ ਕਰ, ਇਹ ਜੁਗਾੜ ਲਾਉਂਦੇ ਰਹਿਣਗੇ।
ਬੱਸ ਤੇਰੇ ਗੀਤ ਗਾਉਂਦੇ ਰਹਿਣਗੇ।
ਤੇ 'ਕਲੌੜੀਏ' ਵਰਗੇ ਤੋਰੀ-ਫੁਲਕਾ ਚਲਾਉਂਦੇ ਰਹਿਣਗੇ।

ਪ੍ਰਿੰ. ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ

ਅਸੀਂ ਬਾਬੇ ਨਾਨਕ ਦੀ ਵਿਚਾਰਧਾਰਾ 'ਤੇ ਕਿੰਨੇ ਕੁ ਪੂਰੇ ਉਤਰਦੇ ਹਾਂ !

# ਪੁਸਤਕ ਪੜਚੋਲ

## ਬਜ਼ੁਰਗ ਸਾਡਾ ਸਰਮਾਇਆ

ਪ੍ਰਿੰ. ਨਸੀਬ ਸਿੰਘ ਸੇਵਕ






ਪੁਸਤਕ ਦਾ ਨਾਂ - ਬਜ਼ੁਰਗ ਸਾਡਾ ਸਰਮਾਇਆ
ਸੰਪਾਦਕ - ਸ਼੍ਰੀ ਭਗਤ ਰਾਮ ਰੰਗਾੜਾ
ਕੁਲ ਪੰਨੇ - 148
ਕੁਲ ਕੀਮਤ - 250/-

ਸ਼੍ਰੀ ਭਗਤ ਰਾਮ ਰੰਗਾੜਾ ਇਕ ਸੁਲਝਿਆ ਹੋਇਆ ਮਨੁੱਖ ਹੋਣ ਦੇ ਨਾਲ ਨਾਲ ਇਕ ਸੁਲਝਿਆ ਹੋਇਆ ਕਵੀ, ਕਵਿਤਾ ਉਚਾਰਣ ਦਾ ਵਲ ਜਾਣਨ ਵਾਲਾ, ਇਕ ਦਮਦਾਰ ਸ਼ਾਇਰ ਹੈ। ਹੱਥਲੀ ਸੰਪਾਦਿਤ ਪੁਸਤਕ ਬਜ਼ੁਰਗ ਸਾਡਾ ਸਰਮਾਇਆ ਉਨ੍ਹਾਂ ਵਲੋਂ ਖੁਦ ਹੰਢਾ ਰਹੇ ਬਜ਼ੁਰਗਪੁਣੇ ਦੀ ਸੋਚ ਦਾ ਨਤੀਜਾ ਹੈ।

ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਇਹ ਪੁਸਤਕ ਇਕ ਲਾਸਾਨੀ ਤੇ ਨਿਵੇਕਲੇਪਣ ਵਜੋਂ ਸਨਮਾਨੀ ਜਾਵੇਗੀ। ਮੈਂ ਸੋਚਦਾ ਹਾਂ ਇਸ ਰੁਖੇ ਵਿਸ਼ੇ ਨੂੰ ਰੰਗਾੜਾ ਜੀ ਨੇ ਕਿਉਂ ਤੇ ਕਿਵੇਂ ਚੁਣਿਆ ਹੋਵੇਗਾ? ਇਸ ਨੂੰ ਨੌਜੁਆਨ ਵਰਗ ਕਿਵੇਂ ਪੜ੍ਹੇਗਾ? ਕਿਉਂਕਿ ਇਸ ਪੀੜ੍ਹੀ ਨੂੰ ਸਾਹਿਤ ਪੜ੍ਹਨ ਦੀ ਉੱਕੀ ਹੀ ਆਦਤ ਨਹੀਂ। ਫਿਰ ਵੀ ਰੰਗਾੜਾ ਸਾਹਿਬ ਦਾ ਕਿੱਡਾ ਵੱਡਾ ਜੇਰਾ ਹੈ ਕਿ ਉਨ੍ਹਾਂ ਨੇ ਆਪਣੇ ਉਮਰ ਭਰ ਦੇ ਤਜ਼ਰਬੇ ਨੂੰ ਦਾਅ 'ਤੇ ਲਾ ਦਿੱਤਾ ਹੈ ਤੇ ਬੱਚਿਆਂ ਤੇ ਨੌਜਵਾਨਾਂ ਸਮੇਤ ਸਾਨੂੰ ਸਭ ਨੂੰ ਇਕ ਚਣੌਤੀ ਦਿੱਤੀ ਹੈ। ਮੇਰੀ ਜਾਚੇ ਇਹ ਬਹੁਤ ਵਡੇਰਾ ਕਾਰਜ ਹੈ ਜੋ ਅਤੀ ਕਠਿਨ ਵੀ ਹੈ ਪਰ ਫਿਰ ਵੀ ਇਸ ਨੂੰ ਚੁਣਨਾ ਰੰਗਾੜਾ ਜੀ ਦੀ ਦਲੇਰੀ ਤੇ ਬਜ਼ੁਰਗਾਂ ਪ੍ਰਤੀ ਸੁਹਿਰਦਤਾ ਦਾ ਸਬੂਤ ਹੈ।

ਸੰਪਾਦਨਾ ਸ਼ਬਦ ਕਹਿਣ ਨੂੰ ਬੜਾ ਸੌਖਾ ਲੱਗਦਾ ਹੈ ਪਰ ਅਸਲ ਵਿੱਚ ਇਹ ਕਿਸੇ ਰਚਨਾ ਲਿਖਣ ਤੋਂ ਡਾਢਾ ਔਖਾ ਹੈ। ਵਿਸ਼ੇ ਦੀ ਚੋਣ ਉਪਰੰਤ ਸਬੰਧਤ ਕਵੀਆਂ/ਲੇਖਕਾਂ ਦੀ ਚੋਣ ਕਰਨੀ ਫਿਰ ਉਨ੍ਹਾਂ ਦੀਆਂ ਰਚਨਾਵਾਂ ਦੀ ਪੁਣ-ਛਾਣ ਕਰਨੀ। ਸਿਆਣਾ ਤੇ ਸੁਲਝਿਆ ਹੋਇਆ ਸੰਪਾਦਿਤ ਕਰਤਾ ਸਹੀ ਰਚਨਾ ਨੂੰ ਤਰਜੀਹ ਦੇਂਦਾ ਹੈ ਨਾ ਕਿ ਮਿੱਤਰ ਨੂੰ। ਰੰਗਾੜਾ ਸਾਹਿਬ ਨੇ ਇਹੋ ਕੁੱਝ ਕੀਤਾ ਹੈ। ਖੁਦ ਦਾਸ ਦੀਆਂ ਦੋ ਕਵਿਤਾਵਾਂ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਸੀ ਕਿ ਤੁਸੀਂ ਇਸ ਤੋਂ ਵੀ ਵਧੀਆ ਲਿਖ ਸਕਦੇ ਹੋ, ਸੋ ਹੋਰ ਲਿਖ ਭੇਜੋ। ਮੈਨੂੰ ਖੁਸ਼ੀ ਹੋਈ ਪਰ ਰੁਝੇਵਿਆਂ ਕਰਕੇ ਮੈਂ ਨਵੀਂ ਕਵਿਤਾ ਲਿਖ ਨਹੀਂ ਸਕਿਆ। ਖੈਰ ! ਉਪਰੋਕਤ ਕਸਵੱਟੀ ਤੇ ਸੰਪਾਦਕ ਸਾਹਿਬ ਪੂਰਾ-ਪੂਰਾ, ਖਰਾ ਉਤਰਦੇ ਹਨ। ਵਧਾਈ ਦੇ ਹੱਕਦਾਰ ਹਨ।

ਕਿਸੇ ਪੁਸਤਕ ਦੀ ਪਰਖ-ਪੜਚੋਲ ਕਰਨ ਲੱਗਿਆਂ, ਪਹਿਲਾਂ ਉਸ ਦੀ ਬਣਤਰ ਜਾਂ ਵਿਉਂਤਬੰਦੀ ਦੀ ਗੱਲ ਕਰਨੀ ਬਣਦੀ ਹੈ। ਇਥੇ ਵੀ ਰੰਗਾੜਾ ਜੀ ਬਾਜੀ ਮਾਰ ਗਏ। ਸਿਰਫ 52 ਕਵੀ ਚੁਣੇ। 39 ਕਵੀ ਤੇ 13 ਕਵਿਤਰੀਆਂ। ਸ੍ਰੀ ਗੁਰੂਗੋਬਿੰਦ ਸਿੰਘ ਜੀ ਦੇ 52 ਕਵੀਆਂ ਦੀ ਯਾਦ ਤਰੋ-ਤਾਜ਼ਾ ਕਰਾ ਦਿੱਤੀ। ਕਮਾਲ ਕਰ ਦਿੱਤੀ। ਕਵਿਤਾ ਭਾਵੇਂ ਬਜ਼ੁਰਗਾਂ ਦੇ ਆਲੇ-ਦੁਆਲੇ ਹੀ ਘੁੰਮਾਉਂਣੀ ਸੀ ਫਿਰ ਵੀ ਰੰਗਾੜਾ ਜੀ ਨੇ ਕਵੀਆਂ ਦੇ ਸਾਹਿਤਕ ਕੱਦ ਅਨੁਸਾਰ ਹੀ ਤਰਜੀਹ ਦੇ ਕੇ ਇਕ ਹੋਰ ਵੱਡਾ ਮਾਰਕਾ ਮਾਰ ਦਿੱਤਾ।

ਜਾਣੀ ਪਹਿਚਾਣੀ ਸ਼ਖਸੀਅਤ ਡਾ. ਅਮਰਜੀਤ ਸਿੰਘ ਖਹਿਰਾ ਵਲੋਂ ਮੁੱਢ ਵਿੱਚ ਮੁਖ ਬੰਦ ਲਿਖ ਕੇ, ਲੋੜ ਮੁਤਾਬਿਕ ਇਸਤਰੀ ਦੀ ਸੁੰਦਰਤਾ ਵਾਂਗੂੰ, ਇਸ ਦੇ ਗਹਿਣੇ ਸਜਾਉਣ ਵਾਕਰ, ਵਿਸ਼ੇਸ਼ਣ ਲਾ ਕੇ ਬਜ਼ੁਰਗ ਸਾਡਾ ਸਰਮਾਇਆ ਪੁਸਤਕ ਨੂੰ ਹੋਰ ਵੀ ਖੂਬਸੂਰਤ ਬਣਾ ਦਿੱਤਾ। ਭਗਤ ਪੂਰਨ ਸਿੰਘ ਤੇ ਮਦਰ ਟਰੇਸਾ ਨੂੰ ਇਹ ਲਾਸਾਨੀ ਪੁਸਤਕ ਸਮਰਪਿਤ ਕਰਕੇ ਰੰਗਾੜਾ ਜੀ ਨੇ ਵਾਕਿਆ ਹੀ ਬਜ਼ੁਰਗਾਂ/ਪੁਰਖਿਆਂ ਦਾ ਸਨਮਾਨ ਕੀਤਾ ਹੈ। ਉਨ੍ਹਾਂ ਦੀਆਂ ਅਸੀਸਾਂ ਤਾਂ ਆਪ ਮੁਹਾਰੇ ਹੀ ਮਿਲ ਗਈਆਂ। ਦਰਅਸਲ ਇਹੀ ਮੁਖ ਵਿਸ਼ਾ ਹੈ ਇਸ ਕਾਵਿ ਸੰਗ੍ਰਹਿ ਦਾ ਜਿਸ ਨੂੰ ਚੁਣ ਕੇ ਰੰਗਾੜਾ ਜੀ ਨੇ ਝੰਡਾ ਵਰਦਾਰ ਬਣਕੇ ਨਾਮਣਾ ਖੱਟਿਆ ਹੈ।

ਬਾਕੀ ਸਫਾ 28 'ਤੇ



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 59 ਸਾਲ 5 6 ਨਵੰਬਰ 2014 (ਮਾਸਿਕ, ਪੰਜਾਬੀ) 25/-





*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।*


## ਤੱਤਕਰਾ






*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

E-Mail:- bhaiditsinghpatrikachd@gmail.com



**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ 160036
**ਫੋਨ:-** 0172-2623163,
9465216530


E-Mail:- bhaiditsinghpatrikachd@gmail.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੇਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਅਸੀਂ ਬਾਬੇ ਨਾਨਕ ਦੀ ਵਿਚਾਰਧਾਰਾ 'ਤੇ ਕਿੰਨੇ ਕੁ ਪੂਰੇ ਉਤਰਦੇ ਹਾਂ !

ਪ੍ਰਿੰ: ਨਸੀਬ ਸਿੰਘ 'ਸੇਵਕ'

ਗੁਰੂ ਨਾਨਕ ਦੇਵ ਜੀ ਦਾ ਆਗਮਨ ਉਸ ਸਮੇਂ ਹੋਇਆ ਜਦੋਂ ਸੰਸਾਰ 'ਤੇ ਕੂੜ ਦਾ ਪਸਾਰਾ ਸੀ, ਕਰਮ-ਕਾਂਡਾ, ਅਡੰਬਰਾਂ ਦਾ ਬੋਲਬਾਲਾ ਸੀ, ਭਾਵ ਧਰਮ ਦੇ ਨਾਂ 'ਤੇ ਲੋਕਾਂ ਨੂੰ ਲੁਟਿਆ ਜਾ ਰਿਹਾ ਸੀ ਅਤੇ ਚਾਰੇ ਪਾਸੇ ਹਨੇਰ ਹੀ ਹਨੇਰ ਸੀ ਤਾਂ ਹੀ ਤਾਂ ਭਾਈ ਗੁਰਦਾਸ ਜੀ ਨੇ ਲਿਖਿਆ ਸੀ:

*ਸਤਿਗੁਰ ਨਾਨਕ ਪ੍ਰਗਟਿਆ,*
*ਮਿਟੀ ਧੁੰਦ ਜਗਿ ਚਾਨਣੁ ਹੋਇਆ।*

ਅਕਾਲ ਪੁਰਖ ਨੇ ਗੁਰੂ ਨਾਨਕ ਦੇ ਰੂਪ ਵਿੱਚ ਇਸ ਸੰਸਾਰ ਵਿੱਚ ਕੂੜ ਦੇ ਪਸਾਰੇ ਨੂੰ ਠੱਲ ਪਾਉਣ ਦੇ ਮਕਸਦ ਨਾਲ ਭੇਜਿਆ ਸੀ। ਉਨ੍ਹਾਂ ਨੇ ਬਚਪਨ ਤੋਂ ਹੀ ਫਾਲਤੂ ਅਡੰਬਰਾਂ ਨੂੰ ਨਿਕਾਰਨਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਦਾ ਹਰ ਕਾਰਜ ਇਕ ਨਵਾਂ ਸੰਦੇਸ਼ ਦੇਂਦਾ ਸੀ। ਚਾਰ ਉਦਾਸੀਆਂ ਕੀਤੀਆਂ, ਬਾਣੀ ਰਚੀ, ਪੁਰਾਣੇ ਰੀਤੀ-ਰਿਵਾਜਾਂ ਦੀ ਸ਼ਰੇਆਮ ਖਿਲਾਫਤ ਕੀਤੀ। ਅਨਿਆਂ ਦੇ ਖਿਲਾਫ ਅਵਾਜ ਉਠਾਈ। ਲਿਤਾੜਿਆ ਲੋਕਾਂ ਦੀ ਗੱਲ ਕੀਤੀ, ਇੱਥੋਂ ਤੱਕ ਕਿ ਸਮੇਂ ਦੇ ਰਾਜੇ ਜੋ ਲੋਕਾਂ ਦਾ ਸ਼ੋਸ਼ਣ ਕਰਦੇ ਆ ਰਹੇ ਸਨ ਉਨ੍ਹਾਂ ਦੇ ਵਿਰੁਧ ਅਵਾਜ਼ ਉਠਾਈ। ਇਸ ਤਰ੍ਹਾਂ ਉਨ੍ਹਾਂ ਨੇ ਇਕ ਨਵੇਂ ਮੱਤ ਦੀ ਸ਼ੁਰੂਆਤ ਕੀਤੀ ਜੋ ਕਿ 'ਸਿੱਖ-ਮੱਤ' ਸੀ। ਸਾਂਝੀਵਾਲਤਾ ਦਾ ਸੁਨੇਹਾ ਦਿੱਤਾ। ਜਨਤਾ ਨੇ ਉਨ੍ਹਾਂ ਨੂੰ ਪਹਿਲੇ ਗੁਰੂ ਦੇ ਰੂਪ ਵਿੱਚ ਪ੍ਰਵਾਨ ਕੀਤਾ ਅਤੇ ਉਨ੍ਹਾਂ ਨੇ ਸੇਵਾ ਦੇ ਪੁੰਜ ਭਾਈ ਲਹਿਣਾ ਜੀ ਨੂੰ ਦੂਜੇ ਗੁਰੂ ਅੰਗਦ ਦੇਵ ਜੀ ਦੇ ਰੂਪ ਵਿੱਚ ਗੁਰਗੱਦੀ ਬਖਸ਼ੀ। ਇਸੇ ਤਰ੍ਹਾਂ ਗੁਰੂ ਨਾਨਕ ਜੀ ਸਮੇਤ ਸਿੱਖਾਂ ਦੇ 10 ਗੁਰੂ ਹੋਏ ਪਰ ਜੋਤ ਗੁਰੂ ਨਾਨਕ ਦੀ ਹੀ ਅਖਵਾਈ। ਦਸਵੀਂ ਜੋਤ ਨੇ ਗੁਰੂ ਨਾਨਕ ਜੀ ਦੇ ਸਿੱਖਾਂ ਨੂੰ ਇਕ ਲੜੀ ਵਿੱਚ ਪਰੋਕੇ ਖਾਲਸਾ ਦਾ ਰੂਪ ਦਿੱਤਾ ਅਤੇ ਜੋਤੀ ਜੋਤ ਸਮਾਉਣ ਤੋਂ ਇਕ ਦਿਨ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜੁਗੋ-ਜੁਗ ਅਟੱਲ ਗਿਆਰਵਾਂ ਸਦੀਵੀ ਗੁਰੂ ਥਾਪ ਕੇ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਹੁਕਮਨਾਮਾ ਜਾਰੀ ਕੀਤਾ।

ਗੁਰੂ ਨਾਨਕ ਦੇ ਇਸ ਮੱਤ ਨੂੰ ਹਰਾ ਭਰਾ ਰੱਖਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ ਤੇ ਬਹੁਤ ਸਾਰੇ ਹੋਰ ਸਿੱਖਾਂ ਸਮੇਤ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਾ ਸਰਬੰਸ ਇਸ ਤੋਂ ਕੁਰਬਾਨ ਕੀਤਾ। ਇਸ ਤੋਂ ਬਾਅਦ ਵੀ ਅਣਗਿਣਤ ਸਿੱਖਾਂ ਨੂੰ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇ ਕੇ ਕੁਰਬਾਨ ਕੀਤਾ ਗਿਆ। ਇੱਥੋਂ ਤੱਕ ਕੇ ਮੰਨੂ ਵਰਗਿਆਂ ਨੇ ਤਾਂ ਇਸ ਮੱਤ ਦਾ ਖੁਰਾ ਖੋਜ ਖਤਮ ਕਰਨ ਦੀ ਠਾਣੀ ਹੋਈ ਸੀ ਪਰ ਬਾਬੇ ਨਾਨਕ ਦੇ ਇਸ ਮੱਤ ਨੂੰ ਨਾ ਕੋਈ ਖਤਮ ਕਰ ਸਕਿਆ ਹੈ ਤੇ ਨਾ ਹੀ ਕਰ ਸਕੇ ਗਾ।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਿੱਖ ਧਰਮ ਦੇ ਖਿਲਾਫ ਮੁਢ ਤੋਂ ਹੀ ਸਾਜਸਾਂ ਹੁੰਦੀਆਂ ਆ ਰਹੀਆਂ ਹਨ। ਜੇ ਅਜੋਕੇ ਸਮੇਂ ਦੀ ਗੱਲ ਕਰੀਏ ਤਾਂ ਕਿਹਾ ਜਾ ਸਕਦਾ ਹੈ ਕਿ ਹੁਣ ਤਾਂ ਆਪਣੇ ਹੀ ਇਸ ਨੂੰ ਖੋਰਾ ਲਾਈ ਜਾ ਰਹੇ ਹਨ। ਬਿਪਰਵਾਦੀ ਰੀਤਾਂ, ਫੋਕੇ ਕਰਮ-ਕਾਂਡਾਂ, ਫਾਲਤੂ ਦੇ ਅਡੰਬਰ, ਵਾਧੂ ਦੇ ਤਿੱਥ ਤਿਉਹਾਰਾਂ ਦਾ ਭਾਵੇ ' ਇਸ ਧਰਮ ਨਾਲ ਕੋਈ ਦੂਰ ਦਾ ਵੀ ਸਬੰਧ ਨਹੀਂ ਪਰ ਫਿਰ ਵੀ ਇਹ ਸਾਡੇ 'ਤੇ ਭਾਰੂ ਹਨ। ਰਹਿੰਦ-ਖੂਹੰਦ, ਡੇਰੇਦਾਰਾਂ, ਬਾਬਿਆਂ-ਪਖੰਡੀਆਂ ਨੇ ਪੂਰੀ ਕੀਤੀ ਹੋਈ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਰੀਕ ਬਣੀ ਬੈਠੇ ਹਨ, ਆਪਣੀਆਂ ਆਪਣੀਆਂ ਦੁਕਾਨਾਂ ਖੋਲ੍ਹੀ ਬੈਠੇ ਹਨ। ਪ੍ਰਚਾਰ

ਦੇ ਨਾਂ ਤੇ ਸਿੱਖ ਧਰਮ ਦਾ ਸ਼ੋਸ਼ਣ ਕਰਦੇ ਆ ਰਹੇ ਹਨ ਤੇ ਭੋਲੇ-ਭਾਲੇ ਲੋਕਾਂ ਨੂੰ ਬੁਧੂ ਬਣਾ ਰਹੇ ਹਨ।ਲੋਕਾਂ ਨੂੰ ਲੁੱਟਣ ਦੇ ਨਵੇਂ ਢੰਗ ਤਰੀਕੇ ਕੱਢ ਰਹੇ ਹਨ। ਤੇ ਅੱਜ ਕੱਲ ਅਖੰਡ ਪਾਠਾਂ ਦੀ ਲੜੀਆਂ ਤੇ ਲੜੀਆਂ ਹੋ ਰਹੀਆਂ ਹਨ, ਕਿਤੇ ਇਕੋਤਰੀ ਪਾਠ, ਸੰਪਟ ਪਾਠ ਆਦਿ ਹੋ ਰਹੇ ਹਨ।ਨਗਰ ਕੀਰਤਨ, ਲੰਗਰ, ਛਬੀਲਾਂ ਆਦਿ ਦਾ ਤਾਂ ਆਮ ਰਿਵਾਜ ਪੈ ਚੁੱਕਾ ਹੈ। ਇਹ ਸਭ ਕੁਝ ਠੀਕ ਹੈ ਪਰ ਕਿਸੇ ਨੇ ਇਸ ਦੇ ਪਹਿਲੂਆਂ ਬਾਰੇ ਗੰਭੀਰਤਾ ਨਾਲ ਕਦੀ ਨਹੀਂ ਸੋਚਿਆ ਕਿ ਇਨ੍ਹਾਂ ਨਾਲ ਪ੍ਰਚਾਰ 'ਚ ਵਾਧਾ ਹੋ ਰਿਹਾ ਹੈ ਜਾਂ ਨਹੀਂ। ਦੇਖਣ ਵਿੱਚ ਆਉਂਦਾ ਹੈ ਕਿ ਅਜੇਹੇ ਪ੍ਰੋਗਰਾਮਾ ਮੌਕੇ ਪ੍ਰਚਾਰਕ, ਧਰਮ ਹਿਤੈਸ਼ੀ ਲੋਕ ਘੱਟ ਹੁੰਦੇ ਹਨ। ਤਮਾਸ਼ਬੀਨ, ਘੋਨੇ-ਮੋਨੇ ਜ਼ਿਆਦਾ ਹੁੰਦੇ ਹਨ ਤੇ ਖਾਣ-ਪੀਣ ਵਾਲੇ ਜ਼ਿਆਦਾ ਹੁੰਦੇ ਹਨ। ਪ੍ਰਚਾਰ ਤਾਂ ਉਕਾ ਹੀ ਨਹੀਂ ਹੁੰਦਾ। ਫਿਰ ਅਜੇਹੇ ਪ੍ਰੋਗਰਾਮਾਂ ਦਾ ਕੀ ਫਾਇਦਾ? ਚਾਹੀਦਾ ਤਾਂ ਇਹ ਹੈ ਇਨ੍ਹਾਂ ਦੇ ਨਾਲ ਨਾਲ ਗੁਰਬਾਣੀ ਦਾ ਸੰਦੇਸ਼, ਧਰਮ ਪ੍ਰਤੀ ਪ੍ਰਤੀਬੱਧਤਾ ਦਾ ਸੰਦੇਸ਼ ਦੇਣਾ ਜ਼ਰੂਰੀ ਹੈ। ਪਰ ਸਭ ਕੁਝ ਹੋ ਇਸ ਦੇ ਉਲਟ ਰਿਹਾ ਹੈ। ਚੌਧਰਬਾਜੀ ਜ਼ਿਆਦਾ ਭਾਰੂ ਹੈ, ਦਿਖਾਵਾ ਜ਼ਿਆਦਾ ਹੈ, ਸ਼ਰਧਾ ਬਹੁਤ ਹੀ ਘੱਟ ਦਿਖਾਈ ਦਿੰਦੀ ਹੈ। ਇਕ ਅੰਦਾਜ਼ੇ ਅਨੁਸਾਰ ਸਾਡਾ ਧਰਮ ਇਥੋਂ ਤੱਕ ਹੀ ਸਿਮਟ ਕੇ ਰਹਿ ਗਿਆ ਹੈ। ਗੁਰੂਆਂ ਦੇ ਦੱਸੇ ਰਸਤਿਆਂ ਤੋਂ ਅਸੀਂ ਭਟਕ ਗਏ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਵੱਲ ਉੱਕਾ ਹੀ ਧਿਆਨ ਨਹੀਂ। ਫਾਲਤੂ ਦੇ ਅਡੰਬਰ ਭਾਰੂ ਹੋ ਰਹੇ ਹਨ। ਫੋਕੇ ਕਰਮ-ਕਾਂਡ ਅਸੀਂ ਛੱਡ ਨਹੀਂ ਰਹੇ ਫਾਲਤੂ ਦੇ ਤਿੱਥ ਤਿਉਹਾਰ ਸਾਡਾ ਵਿਰਸਾ ਬਣ ਚੁੱਕੇ ਹਨ। ਗੁਰੂ ਗ੍ਰੰਥ ਸਾਹਿਬ ਜੀ ਨੂੰ ਤਾਂ ਅਸੀਂ ਮਜਬੂਰਨ ਦਿਖਾਵੇ ਦੇ ਤੌਰ ਤੇ ਪੇਸ਼ ਕਰਦੇ ਹਾਂ, ਸ਼ਰਧਾ ਕੋਈ ਨਹੀਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਹੋਰ ਬਹੁਤ ਸਾਰੀਆਂ ਸੰਸਥਾਵਾਂ ਹਨ ਜੋ ਸਿੱਖੀ ਲਈ ਕੰਮ ਕਰ ਰਹੀਆਂ ਹਨ। ਪਰ ਸਿੱਖ ਦਿਨ-ਬ-ਦਿਨ ਘਟ ਰਹੇ ਹਨ। ਪਿੰਡਾਂ ਵਿੱਚ ਕੀ ਸ਼ਹਿਰਾਂ ਵਿੱਚ ਵੀ ਘੋਨੇ-ਮੋਨੇ ਸਿੱਖ ਮੁੰਦਰਾਂ ਪਾਈ ਦਿਸਦੇ ਹਨ। ਨਸ਼ਿਆਂ ਦੇ ਆਦੀ ਹਨ। ਅਜੇਹਾ ਕਿਉਂ ਹੋ ਰਿਹਾ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਚੌਧਰਬਾਜੀ, ਦਿਖਾਵਾ, ਆਪੋਧਾਪੀ ਆਦਿ ਹੈ। ਗੋਲਕ ਲਈ ਗੁਰਦੁਆਰਿਆਂ ਵਿੱਚ ਲੜਾਈ ਝਗੜੇ ਹੁੰਦੇ ਹਨ। ਸ਼੍ਰੋਮਣੀ ਕਮੇਟੀ ਤੇ ਰਾਜਨੀਤੀ ਭਾਰੂ ਹੈ। ਉਥੇ ਵੀ ਗੋਲਕ ਹੀ ਪ੍ਰਧਾਨ ਹੈ। ਜੇ ਇਹ ਕਹਿ ਲਿਆ ਜਾਵੇ ਕਿ ਅੱਜ ਸਿੱਖ ਧਰਮ ਵੀ ਵਪਾਰ ਬਣ ਕੇ ਰਹਿ ਗਿਆ ਹੈ ਤਾਂ ਇਸ ਵਿੱਚ ਕੋਈ ਅਤਿ ਕਥਨੀ ਨਹੀਂ ਹੋਵੇਗੀ। ਬਾਬੇ ਵਖਰੇ ਤੌਰ 'ਤੇ ਅਪਣਾ ਰੋਲ ਅਦਾ ਕਰਦੇ ਆ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ ਲੈ ਕੇ ਅਲੀਸ਼ਾਨ ਡੇਰੇ, ਜਾਇਦਾਦਾਂ, ਏ.ਸੀ. ਗੱਡੀਆਂ ਤੇ ਰਾਜਿਆਂ ਮਹਾਰਾਜਿਆਂ ਵਰਗੀ ਸ਼ਾਹੀ ਜ਼ਿੰਦਗੀ ਜੀ ਰਹੇ ਹਨ। ਉਂਝ ਇਹ ਪ੍ਰਚਾਰ ਸਿੱਖ ਧਰਮ ਦਾ ਕਰ ਰਹੇ ਹਨ। ਲੋਕਾਂ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਜੋੜਨ ਦੀ ਬਜਾਏ, ਵਿੰਗੇ-ਟੇਢੇ ਢੰਗ ਨਾਲ ਤੋੜ ਰਹੇ ਹਨ। ਭਟਕੇ ਹੋਏ ਸਿੱਖ ਇਨ੍ਹਾਂ ਬਾਬਿਆਂ ਨੂੰ ਹੀ ਰੱਬ ਸਮਝੀ ਜਾ ਰਹੇ ਹਨ।

ਕੱਚੀਆਂ ਧਾਰਨਾਵਾਂ, ਹੇਕਾਂ ਲਾ-ਲਾ ਕੇ ਗਾਉਣ ਵਾਲੇ ਬਾਬਿਆਂ ਦੀ ਗਿਣਤੀ ਦਾ ਕੋਈ ਹਿਸਾਬ ਨਹੀਂ, ਗੁਰਦੁਆਰਿਆਂ ਦਾ ਅੰਤ ਨਹੀਂ। ਹੋਰ ਬੇਅੰਤ ਸੰਸਥਾਵਾਂ ਸਿੱਖੀ ਦੇ ਪ੍ਰਚਾਰ ਵਿੱਚ ਲਗੀਆਂ ਹੋਈਆਂ ਹਨ। ਇਸ ਦੇ ਬਾਵਜੂਦ ਸਿੱਖੀ ਦਾ ਇਹ ਹਾਲ ? ਨੌਜੁਆਨ ਵਰਗ ਬਾਬੇ ਨਾਨਕ ਦੀ ਵਿਚਾਰਧਾਰਾ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੂਰ ਜਾ ਚੁੱਕਾ ਹੈ। ਕਿਸੇ ਨੂੰ ਕਈ ਚਿੰਤਾ ਨਹੀਂ। ਬੱਸ ਸਭ ਆਪਣੇ ਤੱਕ ਹੀ ਸੀਮਤ ਹਨ। ਸਿੱਖ ਮੁੰਡੇ ਕਿੰਨੇ ਹੀ ਹਿੰਦੂ ਬਣਦੇ ਜਾ ਰਹੇ ਹਨ ਕਿਸੇ ਨੂੰ ਕੋਈ ਚਿੰਤਾ ਨਹੀਂ। ਕਿਸੇ ਨੇ ਸੋਚਿਆਂ ਨਹੀਂ ਕਿ ਕਿੰਨੇ ਹਿੰਦੂ ਸਿੱਖ ਬਣੇ? ਪਰ ਸਿੱਖ ਹਿੰਦੂ ਜ਼ਰੂਰ ਬਣ ਰਹੇ ਹਨ।

ਅਖੀਰ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਅੱਜ ਦਾ ਸਿੱਖ, ਬਾਬੇ ਨਾਨਕ ਦੀ ਵਿਚਾਰਧਾਰਾ ਤੋਂ ਬਿਲਕੁਲ ਅਵੇਸਲਾ ਹੋ ਚੁੱਕਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਤੋਂ ਮੁਨਕਰ ਹੁੰਦਾ ਜਾ ਰਿਹਾ ਹੈ। ਸਾਵਧਾਨੀ ਦੀ ਲੋੜ ਹੈ।

9465216530

----- 0 -----

# ਭਾਈਏ ਦਾ ਭੁਲੇਖਾ

*ਰਣਬੀਰ ਸਿੰਘ*

ਜੀਵਨ ਦੇ ਵਿੱਚ ਵਿਚਰਦਿਆਂ ਕੁੱਝ ਗੱਲਾਂ ਇਸ ਤਰ੍ਹਾਂ ਦੀਆਂ ਹੋ ਜਾਂਦੀਆਂ ਨੇ ਕਿ ਤੁਹਾਡੇ ਵਾਸਤੇ ਅਭੁੱਲ ਯਾਦ ਬਣ ਜਾਂਦੀਆਂ ਨੇ ਜਿਵੇਂ ਸ: ਜੋਗਿੰਦਰ ਸਿੰਘ ਜੀ ਦੇ "ਮੇਰੀ-ਨਿੱਜੀ ਡਾਇਰੀ ਦੇ ਪੰਨੇ"। ਐਸੀ ਹੀ ਇਕ ਘਟਨਾ ਮੇਰੇ ਨਾਲ ਅੱਜ ਤੋਂ 10 ਸਾਲ ਪਹਿਲਾਂ ਆਬੂਧਾਬੀ ਵਿੱਚ ਵਾਪਰੀ ਜੋ ਮੈਨੂੰ ਹਮੇਸ਼ਾ ਹਮੇਸ਼ਾ ਵਾਸਤੇ ਯਾਦ ਰਹਿ ਗਈ ਤੇ ਅੱਜ ਉਸਨੂੰ ਮੈਂ ਆਪ ਸਭਨਾਂ ਨਾਲ ਸਾਂਝੀ ਕਰ ਰਿਹਾ ਹਾਂ। ਇਕ ਗੱਲ ਸ਼ੁਰੂ ਵਿੱਚ ਹੀ ਕਹਿ ਦੇਵਾਂ ਕਿ ਇਸ ਵਾਰਤਾਂ ਦਾ ਮਕਸਦ ਕਿਸੇ ਸਮੁਦਾਏ ਵਿਸ਼ੇਸ਼ ਦਾ ਦਿਲ ਦੁਖਾਣਾ ਨਹੀਂ ਹੈ ਸਿਰਫ ਤੇ ਸਿਰਫ ਗੁਰਬਾਣੀ ਗਿਆਨ ਦੁਆਰਾ ਭੂਲੇ ਭਟਕਿਆਂ ਨੂੰ ਸਿੱਧੇ ਰਾਹ ਪਾਉਣਾ ਹੀ ਹੈ।

ਹੋਇਆ ਇੰਝ ਕਿ ਇਕ ਦਿਨ ਸਾਡੇ ਰੂਮ ਦੇ ਇਕ ਬੰਦੇ ਨੇ ਕਿਚਨ ਵਿੱਚ ਮੱਛੀ ਦੇ ਪਕੌੜੇ ਬਣਾਏ, ਉਸੇ ਵੇਲੇ ਮੈਂ ਉੱਥੇ ਆਪਣੀ ਚਾਹ ਬਣਾਉਣ ਵਾਸਤੇ ਚਲਾ ਗਿਆ। ਉਸ ਨੇ ਸਹਿਜ ਹੀ ਇਕ ਪਕੌੜਾ ਮੇਰੇ ਵਲ ਕਰ ਕੇ ਕਿਹਾ ਕਿ ਅੰਕਲ ਜੀ ਜਰਾ ਚੈਕ ਕਰੋ। ਮੈਂ ਇਕ ਪਕੌੜਾ ਲੈ ਕੇ ਖਾਂਦਾ ਤੇ ਕਿਹਾ ਕਿ ਠੀਕ ਬਣੀ ਹੈ। ਸਾਡੇ ਲਾਗੇ ਹੀ ਇਕ ਬਜ਼ੁਰਗ ਸਰਦਾਰ ਜੀ, ਜਿਸ ਨੂੰ ਅਸੀਂ ਸਾਰੇ ਹੀ ਭਾਈਆ ਜੀ ਕਹਿ ਕੇ ਬੁਲਾਂਦੇ ਸੀ, ਉਹ ਆਪਣੀ ਸਬਜ਼ੀ ਬਣਾ ਰਹੇ ਸੀ, ਉਨ੍ਹਾਂ ਨੇ ਮੈਨੂੰ ਮੱਛੀ ਖਾਂਦੇ ਨੂੰ ਵੇਖ ਲਿਆ। ਉਸ ਬਜ਼ੁਰਗ ਭਾਈਆ ਜੀ ਨੇ 19 ਸਾਲਾਂ ਤੋਂ ਕਿਸੇ ਸੰਸਥਾ ਕੋਲੋਂ ਨਾਮ ਦਾਨ ਲਿਆ ਹੋਇਆ ਸੀ ਤੇ ਗੁਰੂ ਗ੍ਰੰਥ ਸਾਹਿਬ ਨੂੰ ਸਿਰਫ ਇਕ ਕਿਤਾਬ ਹੀ ਮੰਨਦਾ ਸੀ ਤੇ ਕਹਿੰਦਾ ਸੀ ਕਿ ਕਿਤਾਬ ਕਦੇ ਵੀ ਕਿਸੇ ਨੂੰ ਕੁਝ ਨਹੀਂ ਦੇ ਸਕਦੀ ਤੇ ਮਾਸ ਖਾਣ ਦਾ ਤਾਂ ਸਖਤ ਵਿਰੋਧੀ ਸੀ। ਉਸ ਵੇਲੇ ਤਾਂ ਉਨ੍ਹਾਂ ਨੇ ਮੈਨੂੰ ਕੁਝ ਨਾ ਕਿਹਾ, ਲੇਕਿਨ ਦੂਸਰੇ ਦਿਨ ਮੇਰੇ ਰੂਮ ਦੇ ਦੂਸਰੇ ਮੁੰਡੇ ਨਾਲ ਇਸ ਗੱਲ ਤੇ ਝਗੜਾ ਲਿਆ ਕਿ ਤੁਹਾਡੇ ਰੂਮ ਦਾ ਗਿਆਨੀ ਮੱਛੀ ਖਾਂਦਾ ਹੈ। ਉਸ ਮੁੰਡੇ ਨੇ ਮੇਰੇ ਬਾਰੇ ਝੂਠ ਬੋਲ ਦਿਤਾ ਕਿ ਨਹੀਂ ਭਾਈਆਂ ਤੈਨੂੰ ਭੁਲੇਖਾ ਲਗਾ ਹੈ ਉਹ ਨਹੀਂ ਖਾਂਦੇ ਹਾਲਾਂਕਿ ਉਸਨੂੰ ਪਤਾ ਸੀ ਕਿ ਮੈਂ ਖਾਂਦਾ ਹਾਂ। ਭਾਈਆ ਕਿਥੇ ਮੰਨਣ ਵਾਲਾ ਸੀ, ਉਸ ਨੇ ਆਪਣੀਆਂ ਅੱਖਾਂ ਨਾਲ ਜੋ ਮੈਨੂੰ ਮੱਛੀ ਖਾਂਦੇ ਨੂੰ ਵੇਖਿਆ ਸੀ। ਖੈਰ ਸ਼ਾਮ ਨੂੰ ਮੈਨੂੰ ਪਤਾ ਲਗਾ ਕਿ ਅੱਜ ਭਾਈਆਂ ਬਲਵੰਤ ਨਾਲ ਖੂਬ ਲੜਿਆ। ਮੈਂ ਬਲਵੰਤ ਸਿੰਘ ਨੂੰ ਸਾਰੀ ਗੱਲ ਪੁੱਛੀ ਤੇ ਕਿਹਾ ਕਿ ਕਾਕਾ ਤੈਨੂੰ ਮੇਰੇ ਬਾਰੇ ਝੂਠ ਬੋਲਣ ਦੀ ਕੀ ਲੋੜ ਸੀ। ਤੂੰ ਭਾਈਆ ਜੀ ਨੂੰ ਕਹਿ ਦਿੰਦਾ ਕਿ ਹਾਂ ਭਾਈਆ, ਉਹ ਖਾਂਦੇ ਨੇ ਕਿਉਂ ਖਾਂਦੇ ਨੇ ਤੂੰ ਉਨ੍ਹਾਂ ਨੂੰ ਹੀ ਪੁੱਛ ਲੈ, ਗੱਲ ਖਤਮ ਹੋ ਜਾਣੀ ਸੀ। ਬਲਵੰਤ ਸਿੰਘ ਕਹਿਣ ਲੱਗਾ ਕਿ ਹਾਂ ਅੰਕਲ ਜੀ ਗੱਲ ਤਾਂ ਠੀਕ ਹੈ, ਚਲੋ ਹੁਣ ਤਾਂ ਗਲਤੀ ਹੋ ਗਈ। ਮੈਂ ਕਿਹਾ ਕੋਈ ਗੱਲ ਨਹੀਂ, ਮੈਂ ਆਪੇ ਹੀ ਭਾਈਆ ਜੀ ਦਾ ਭੁਲੇਖਾ ਦੂਰ ਕਰਾਂਗਾ।

ਮੈਂ ਦੂਸਰੇ ਦਿਨ ਰਾਤ ਨੂੰ ਰੋਟੀ ਵਗੈਰਾ ਖਾ ਕੇ ਭਾਈਆ ਜੀ ਦੇ ਰੂਮ ਵਿੱਚ ਚਲਾ ਗਿਆ। ਭਾਈਆ ਉਸ ਵੇਲੇ ਆਪਣਾ ਸਿਰ ਮੂੰਹ ਢੱਕ ਕੇ ਆਪਣੇ ਇਸ਼ਟ ਦੀ ਅਰਾਧਨਾ ਵਿੱਚ ਮਸਤ ਸੀ, ਮੈਂ ਚੁਪ-ਚੁਪ ਉਨ੍ਹਾਂ ਦੇ ਲਾਗੇ ਥਲੇ ਹੀ ਬਹਿ ਗਿਆ। 15-20 ਮਿੰਟ ਦੇ ਇੰਤਜਾਰ ਤੋਂ ਬਾਅਦ ਜਦੋਂ ਉਨ੍ਹਾਂ ਨੇ ਅੱਖਾਂ ਖੋਲੀਆਂ ਤਾਂ ਮੈਨੂੰ ਥੱਲੇ ਬੈਠੇ ਨੂੰ ਵੇਖ ਕੇ ਇਕ ਦਮ ਬੋਲੇ, ਉਹ ਭਾਈ ਸਾਹਿਬ ਜੀ, ਤੁਸੀਂ ਥੱਲੇ ਕਿਉਂ ਬੈਠੇ ਹੋ, ਆਉ ਮੰਜੇ 'ਤੇ ਬੈਠੋ। ਮੈਂ ਕਿਹਾ ਕਿ ਕੋਈ ਗੱਲ ਨਹੀਂ ਹੈ। ਮੈਂ ਥੱਲੇ ਸਗੋਂ ਜ਼ਿਆਦਾ ਆਰਾਮ ਨਾਲ ਬੈਠਾ ਹਾਂ, ਤੁਸੀਂ ਫਿਕਰ ਨਾ ਕਰੋ। ਉਨ੍ਹਾਂ ਮੈਨੂੰ ਠੰਡਾ ਕੋਕ ਪਿਆਇਆ ਤੇ ਪੁਛਿਆ ਕਿ ਅੱਜ ਕਿਵੇਂ ਦਰਸ਼ਨ ਦਿਤੇ। ਮੈਂ ਕਿਹਾ, "ਦਰਸ਼ਨ ਤਾਂ ਮੈਂ ਕਰਨ ਆਇਆ ਹਾਂ ਆਪ ਜੀ ਦੇ ਕਹਿਣ ਲਗੇ, "ਦਸੋ, ਕੀ ਸੇਵਾ ਕਰ ਸਕਦਾ ਹਾਂ। ਮੈਂ ਕਿਹਾ ਕਿ ਮੈਂ ਆਪ ਜੀ ਨਾਲ ਕੁਝ ਵਿਚਾਰਾਂ ਕਰਨੀਆਂ ਚਾਹੁੰਦਾ ਹਾਂ। ਅਗਰ ਆਪ ਜੀ ਸਹਿਮਤੀ ਦਿਓ। ਕਹਿਣ ਲਗੇ ਕਿ ਠੀਕ ਹੈ, ਮੈਂ ਤਿਆਰ ਹਾਂ। ਅਸੀਂ ਦੋਵੇਂ ਜਣੇ ਰੂਮ ਵਿਚੋਂ ਨਿਕਲ ਕੇ ਬਾਹਰ ਖੁਲੇ ਮੈਦਾਨ ਵਿੱਚ ਆ ਗਏ ਤੇ ਥਲੇ ਰੇਤ ਦੇ ਉਪਰ ਹੀ ਚੌਕੜਾ ਮਾਰ ਕੇ ਬਹਿ ਗਏ।

ਮੈਂ ਆਪਣੇ ਮਨ ਵਿੱਚ "ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ" (809) ਵਾਲੇ ਸ਼ਬਦ ਨੂੰ ਧਿਆਇਆ ਤੇ ਗਲ ਤੋਰੀ ਤੇ ਆਖਿਆ ਕਿ ਭਾਈਆ ਜੀ ਮੈਂ ਸੁਣਿਆ ਹੈ ਕਿ ਤੁਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿਰਫ ਇਕ ਕਿਤਾਬ

ਮੰਨਦੇ ਹੋ ਗੁਰੂ ਨਹੀਂ, ਜਦੋਂ ਸਾਰੇ ਸਿੱਖਾਂ ਨੂੰ ਹੁਕਮ ਹੈ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ, ਫਿਰ ਤੁਸੀਂ ਮੁਨਕਰ ਕਿਉਂ ਹੋ ਗਏ। ਕਹਿਣ ਲੱਗੇ ਕਿ ਇਕ ਕਿਤਾਬ ਕਿਸੇ ਨੂੰ ਕੁੱਝ ਨਹੀਂ ਸਕਦੀ, ਜਿਉਂਦਾ ਜਾਗਦਾ ਗੁਰੂ ਹੀ ਸਭ ਕੁਝ ਦੇ ਸਕਦਾ ਹੈ। ਮੈਂ ਕਿਹਾ-ਠੀਕ ਹੈ ਇਕ ਮਿੰਟ ਵਾਸਤੇ ਮੈਂ ਤੁਹਾਡੀ ਗੱਲ ਮੰਨ ਲੈਂਦਾ ਹਾਂ। ਲੇਕਿਨ ਮੈਨੂੰ ਦਸੋ ਪਿਛਲੇ ਹਫਤੇ ਤੁਸੀਂ ਮੇਰੇ ਨਾਲ ਪਾਸਪੋਰਟ ਰੀਨਿਊ ਕਰਵਾਉਣ ਗਏ ਸੀ। ਪਾਸਪੋਰਟ ਇਕ ਛੋਟੀ ਜੀ ਕਾਪੀ ਹੈ ਜੋ ਸਾਨੂੰ ਸਾਰੀ ਦੁਨੀਆਂ ਦੀ ਸੈਰ ਕਰਵਾ ਦਿੰਦੀ ਹੈ। ਅਗਰ ਇਕ ਕਾਪੀ ਸਾਨੂੰ ਸਾਰੀ ਦੁਨੀਆਂ ਘੁੰਮਾ ਸਕਦੀ ਹੈ ਤਾਂ ਐਡੇ ਵਡੇ ਗੁਰੂ ਗ੍ਰੰਥ ਸਾਹਿਬ ਜੀ ਸਾਨੂੰ ਕੁਝ ਨਹੀਂ ਦੇ ਸਕਦੇ ? ਮੈਂ ਬੋਲਣਾ ਜਾਰੀ ਰੱਖਿਆ ਤੇ ਕਿਹਾ ਤੁਸੀਂ ਨੇਵੀਂ ਵਿਚੋਂ ਇਲੈਕਟ੍ਰਿਕਲ ਇਂਜੀਨੀਅਰ ਦੇ ਅਹੁਦੇ ਤੋਂ ਰਿਟਾਅਰ ਹੋਏ ਹੋ। ਮੋਟੀਆਂ-ਮੋਟੀਆਂ ਕਿਤਾਬਾਂ ਪੜ੍ਹ ਕੇ ਹੀ ਤੁਸੀਂ ਗਿਆਨ ਹਾਸਲ ਕੀਤਾ ਤੇ ਇਂਜੀਨੀਅਰ ਬਣੇ। ਕੀ ਇਨ੍ਹਾਂ ਕਿਤਾਬਾਂ ਨੇ ਤੁਹਾਨੂੰ ਕੁਝ ਨਹੀਂ ਦਿੱਤਾ? ਤੁਹਾਨੂੰ ਉਪਦੇਸ਼ ਦੇਣ ਵਾਲੇ ਵੀ ਏਸੇ ਕਿਤਾਬ (ਗੁਰੂ ਗ੍ਰੰਥ ਸਾਹਿਬ) ਵਿਚੋਂ ਬਾਣੀ ਪੜ੍ਹ ਕੇ, ਗਿਆਨ ਹਾਸਲ ਕਰਕੇ ਤੁਹਾਨੂੰ ਦੇ ਰਹੇ ਨੇ, ਆਪਣੇ ਆਪ ਨੂੰ ਗੁਰੂ ਕਹਾਂ ਰਹੇ ਨੇ ਤੇ ਆਪਣੀ ਪੂਜਾ ਕਰਵਾ ਰਹੇ ਨੇ ਤੇ ਤੁਹਾਨੂੰ ਇਸ ਨੂੰ ਪੜ੍ਹਨ ਤੋਂ ਰੋਕ ਰਹੇ ਨੇ ਕਿ ਕਿਤਾਬ ਕਿਸੇ ਨੂੰ ਕੁਝ ਨਹੀਂ ਦੇ ਸਕਦੀ, ਭਾਈਆ ਜੀ ਜਰਾ ਸੋਚੋ ਇਸ ਬਾਰੇ, ਖੋਲੋ ਆਪਣੇ ਦਿਮਾਗ ਦੇ ਜੰਦਰੇ ਤੇ ਖੁਲੇ ਦਿਮਾਗ ਤੇ ਸ਼ਾਂਤ ਮਨ ਚਿਤ ਨਾਲ ਇਸ ਕਿਤਾਬ (ਗੁਰੂ ਗ੍ਰੰਥ ਸਾਹਿਬ) ਨੂੰ ਪੜ੍ਹੋ ਤੇ ਸਮਝਣ ਦਾ ਯਤਨ ਕਰੋ, ਤੁਹਾਨੂੰ ਪਰਮੇਸ਼ਰ, ਰੱਬ ਦੇ ਦੀਦਾਰ ਆਪਣੇ ਆ ਹੋ ਜਾਣਗੇ , ਕਿਸੇ ਬ੍ਰਹਮਗਿਆਨੀ, ਅੰਤਰਜਾਮੀ ਸਾਧ ਸੰਤ ਦੇ ਪੈਰਾਂ 'ਤੇ ਮੱਥਾ ਰਗੜਨ ਦੀ ਲੋੜ ਨਹੀਂ ਪਵੇਗੀ..। ਭਾਈਆ ਜੀ ਚੁਪ-ਚਾਪ ਸ਼ਾਤ ਮਨ ਨਾਲ ਮੇਰੀਆਂ ਗੱਲਾਂ ਨੂੰ ਸੁਣ ਰਹੇ ਸੀ ਤੇ ਮੇਰੇ ਵੱਲ ਵੇਖੀ ਜਾ ਰਹੇ ਸੀ।

ਥੋੜਾ ਰੁਕੇ ਮੈਂ ਅਗਲੀ ਗੱਲ ਤੋਰੀ ਤੇ ਪੁਛਿਆ ਕਿ ਭਾਈਆ ਜੀ ਕਿਨੇ ਦਿਨ ਹੋ ਗਏ ਨਾਮ ਲਏ ਨੂੰ ...? ਕਹਿਣ ਲੱਗੇ ਕਿ 19 ਸਾਲ ਹੋ ਗਏ। ਰੱਬ ਮਿਲਿਆ... ? ਮੇਰਾ ਦੂਜਾ ਸਵਾਲ ਸੀ। ਕਹਿਣ ਲੱਗੇ – ਨਹੀਂ। ਮੈਂ ਪੁਛਿਆ 'ਮਿਲਣਾ ਚਾਹੁੰਦੇ ਹੋ, ਵੇਖਣਾ ਚਾਹੁੰਦੇ ਹੋ ਰੱਬ ਨੂੰ'.... ? ਕਹਿਣ ਲੱਗੇ ਹਾਂ ਵੇਖਣਾ ਚਾਹੁੰਦਾ ਹਾਂ, ਹੋ ਸਕਦਾ ਹੈ। ਮੈਂ ਕਿਹਾ ਹਾਂ – ਹੁਣੇ ਹੀ ਆਪ ਜੀ ਨੂੰ ਰੱਬ ਦੇ ਦਰਸ਼ਨ ਕਰਵਾ ਸਕਦਾ ਹਾਂ! ਕਹਿਣ ਲੱਗੇ ਠੀਕ ਹੈ ਕਰਵਾਉ, ਮੈਂ ਅੱਜ ਰੱਬ ਦੇ ਦੀਦਾਰ ਕਰਨੇ ਚਾਹੁੰਦਾ ਹਾਂ।

ਗੱਲ ਅੱਗੇ ਤੋਰਨ ਤੋਂ ਪਹਿਲਾਂ ਮੈਂ ਆਪ ਸਭ ਨੂੰ ਇਕ ਗੱਲ ਭਾਈਆਂ ਜੀ ਬਾਰੇ ਦੱਸ ਦੇਵਾਂ ਕਿ ਉਹ ਬਹੁਤ ਹੀ ਸ਼ਾਂਤ ਚਿੱਤ ਤੇ ਸੋਚ ਵਿਚਾਰ ਕਰਨ ਵਾਲਾ ਇਨਸਾਨ ਸੀ, ਗੱਲ ਕੋਈ ਵੀ ਹੋਵੇ ਬੜੇ ਧਿਆਨ ਨਾਲ ਸੁਣਦਾ ਸੀ ਤੇ ਫਿਰ ਆਪਣਾ ਜਵਾਬ ਦੇਦਾ ਸੀ। ਮਨ ਵਿੱਚ ਕਿਸੇ ਕਿਸਮ ਦਾ ਗੁੱਸਾ ਨਹੀਂ ਸੀ ਕਰਦਾ। ਇਸੇ ਲਈ ਉਸ ਨੇ ਮੇਰੀਆਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣਿਆ ਤੇ ਸਮਝਿਆ। ਆਓ ਹੁਣ ਆਪਣੇ ਵਿਸ਼ੇ ਵੱਲ ਚਲੀਏ।

ਮੈਂ ਕਿਹਾ ਭਾਈਆ ਜੀ ਰੱਬ ਜੰਗਲਾਂ ਜਾਂ ਪਰਬਤਾਂ ਦੀਆਂ ਗੁਫਾਵਾਂ ਵਿੱਚ ਨਹੀਂ ਹੈ ਨਾ ਹੀ ਉਹ ਅੱਖਾਂ ਬੰਦ ਕਰਕੇ ਦਿਖਦਾ ਹੈ। ਅੱਖਾਂ ਬੰਦ ਕਰਕੇ ਹੀ ਮਨ ਕਿਤੇ ਦਾ ਕਿਤੇ ਚਲਾ ਜਾਂਦਾ ਹੈ, ਇਸੇ ਲਈ ਅਸੀਂ ਅੱਖਾਂ ਬੰਦ ਕਰਕੇ ਧਿਆਨ ਧਰਨ ਦੇ ਬਾਵਜੂਦ ਰੱਬ ਦੀ ਪ੍ਰਾਪਤੀ ਤੋਂ ਵਾਝੇ ਰਹਿ ਜਾਂਦੇ ਹਾਂ। ਉਸਨੂੰ ਖੁਲ੍ਹੀਆਂ ਅੱਖਾਂ ਨਾਲ ਗੁਰਬਾਣੀ ਗਿਆਨ ਰਾਹੀਂ ਵੇਖਣ ਦਾ ਯਤਨ ਕਰੋ। ਕਹਿਣ ਲਗੇ- ਕਿਵੇਂ ? ਮੈਂ ਉਨ੍ਹਾਂ ਨੂੰ ਇਕ ਆਪਣੇ ਨਾਲ ਹੱਡ ਬੀਤੀ ਸੁਣਾਈ ਤੇ ਕਿਹਾ ਕਿ ਏਹੀ ਸਵਾਲ ਮੈਨੂੰ ਇਕ ਡਾਕਟਰ ਸਾਹਿਬ ਨੇ ਪੁਛਿਆ ਸੀ ਜਦੋਂ ਮੈਂ ਉਨ੍ਹਾਂ ਕੋਲ ਆਪਣਾ ਬੀ.ਪੀ. ਚੈਕ ਕਰਵਾਉਣ. ਗਿਆ ਸੀ। ਡਾ. ਸਾਹਿਬ ਨੇ ਮੈਨੂੰ ਪੁਛਿਆ ਕਿ ਗਿਆਨੀ ਜੀ, ਲੋਕੀਂ ਐਵੇਂ ਰੱਬ-ਰੱਬ ਕਰੀਂ ਜਾਂਦੇ ਨੇ, ਲੇਕਿਨ ਕਿਸੇ ਨੇ ਵੇਖਿਆ ਉਸਨੂੰ ? ਮੈਂ ਕਿਹਾ ਕਿ ਡਾ. ਸਾਹਿਬ ਮੈਨੂੰ 10 ਮਿੰਟ ਦਿਓ, ਮੈਂ ਹੁਣੇ ਹੀ ਆਪ ਜੀ ਨੂੰ ਰੱਬ ਦੇ ਦਰਸ਼ਨ ਦੀਦਾਰ ਕਰਵਾ ਦਿਆਂਗਾ। ਮੇਰੀ ਗੱਲ ਸੁਣਦੇ ਹੀ ਡਾ. ਸਾਹਿਬ ਹੈਰਾਨ ਹੋ ਗਏ ਤੇ ਨਾਲ ਬੈਠੇ ਮਰੀਜ਼ ਵੀ। ਡਾ. ਸਾਹਿਬ ਨੇ ਆਪਣੇ ਕੰਨਾਂ ਵਿਚੋਂ ਸਟੈਥੋਸਕੋਪ ਕੱਢ ਕੇ ਆਪਣੀ ਮੇਜ 'ਤੇ ਰੱਖ ਦਿੱਤਾ ਤੇ ਮੈਨੂੰ ਮੁਖਾਤਿਬ ਹੋ ਕੇ ਕਹਿਣ ਲੱਗੇ ਕਿ "ਤੁਹਾਨੂੰ 10 ਮਿੰਟ ਦਿੱਤੇ, ਵਿਖਾਓ ਰੱਬ !'' ਮੈਂ ਕਿਹਾ ਕਿ ਡਾ. ਸਾਹਿਬ "ਇਕ ਕਹਾਵਤ ਹੈ ਕਿ ਦੁਕਾਨਦਾਰ ਕਹਿੰਦਾ ਹੈ ਕਿ ਗ੍ਰਾਹਕ ਰੱਬ ਦਾ ਰੂਪ ਹੁੰਦਾ ਹੈ।" ਏਹ ਕਹਾਵਤ ਮੈਂ ਨਹੀਂ ਬਣਾਈ ਤੁਸੀਂ ਨਹੀਂ ਬਣਾਈ, ਚਲੀ ਆ ਰਹੀਂ ਹੈ ਦਸੋ ਏਹ ਠੀਕ ਹੈ ਜਾਂ ਗਲਤ ? ਡਾ. ਸਾਹਿਬ ਥੋੜਾ ਸੋਚ ਕੇ

ਬੋਲੇ ਕਿ ਹਾਂ ਠੀਕ ਹੈ ਦੁਕਾਨਦਾਰ ਵਾਸਤੇ ਗ੍ਰਾਹਕ ਰੱਬ ਦਾ ਰੂਪ ਹੀ ਹੁੰਦਾ ਹੈ। ਮੈਂ ਕਿਹਾ ਡਾ. ਸਾਹਿਬ ਹੁਣ ਦੂਸਰੀ ਗੱਲ। ਇਕ ਆਦਮੀ ਹੈ ਜਿਸ ਨੂੰ ਕੋਈ ਐਸੀ ਬੀਮਾਰੀ ਹੈ ਜਿਸ ਨੂੰ ਉਸ ਦੀ ਮੌਤ ਨਿਸ਼ਚਿਤ ਹੈ, ਲੇਕਿਨ ਕੋਈ ਤੁਹਾਡੇ ਵਰਗਾ ਡਾ. ਉਸਦੀ ਬੀਮਾਰੀ ਠੀਕ ਕਰ ਦਿੰਦਾ ਹੈ ਤੇ ਉਹ ਇਕ ਦਮ ਠੀਕ ਹੋ ਜਾਂਦਾ ਹੈ ਤੇ ਕਹਿੰਦਾ ਹੈ ਕਿ ਇਹ ਡਾ. ਮੇਰੇ ਵਾਸਤੇ ਰੱਬ ਦਾ ਰੂਪ ਹੈ ਇਸ ਨੇ ਮੈਨੂੰ ਨਵਾਂ ਜੀਵਨ ਦਿੱਤਾ ਹੈ। ਦਸੋ ਡਾ. ਸਾਹਿਬ ਕਿ ਇਹ ਠੀਕ ਹੈ ਕਿ ਨਹੀਂ। ਡਾ. ਸਾਹਿਬ ਕਹਿਣ ਲੱਗੇ ਕਿ ਹਾਂ ਇਹ ਵੀ ਠੀਕ ਹੈ। ਮੈਂ ਕਿਹਾ ਡਾ. ਸਾਹਿਬ ਗੱਲ ਖਤਮ ਹੋ ਗਈ। ਤੁਸੀਂ ਇਹ ਦੁਕਾਨਦਾਰੀ ਕਲੀਨਿਕ ਖੋਲ੍ਹ ਕੇ ਬੈਠੇ ਅਸੀਂ ਤੁਹਾਡੇ ਪੇਸੈਂਟ ਗ੍ਰਾਹਕ ਹਾਂ, ਅਸੀਂ ਕੀ ਹਾਂ ਤੁਹਾਡੇ ਵਾਸਤੇ? ਡਾ. ਸਾਹਿਬ ਕਹਿਣ ਲੱਗੇ ਕਿ ਇਸ ਹਿਸਾਬ ਨਾਲ ਤਾਂ ਤੁਸੀਂ ਸਾਰੇ ਰੱਬ ਹੀ ਹੋਏ ਮੇਰੇ ਵਾਸਤੇ। ਮੈਂ ਅੱਗੇ ਕਿਹਾ ਕਿ ਡਾ. ਸਾਹਿਬ ਹੁਣ ਤੁਸੀਂ ਸਾਡੀ ਬੀਮਾਰੀ ਦਾ ਇਲਾਜ ਕਰਕੇ ਸਾਨੂੰ ਨਵਾਂ ਜੀਵਨ, ਤੰਦਰੁਸਤੀ ਦੇ ਰਹੇ ਹੋ ਤੁਸੀਂ ਕੀ ਹੋ ਸਾਡੇ ਵਾਸਤੇ? ਡਾ. ਸਾਹਿਬ ਹੈਰਾਨ ਹੋ ਕੇ ਕਹਿਣ ਲੱਗੇ ਕਿ ਫਿਰ ਤਾਂ ਮੈਂ ਵੀ ਰੱਬ ਹੀ ਹੋਇਆ, ਤੁਹਾਡੇ ਵਾਸਤੇ। ਮੈਂ ਕਿਹਾ ਹਾਂ ਡਾ. ਸਾਹਿਬ ਏਹੀ ਗੱਲ ਤਾਂ ਬਾਣੀ ਵਿੱਚ ਸਤਿਗੁਰੂ ਜੀ ਸਾਨੂੰ ਸਮਝਾ ਰਹੇ ਨੇ। "ਏਹੁ ਵਿਸੁ ਸੰਸਾਰੁ ਤੁਮ ਦੇਖਕੇ ਏਹੁ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ" (922) "ਖਾਲਿਕ, ਖਲਕ, ਖਲਕ ਮਹਿ ਖਾਲਿਕ, ਪੂਰਿ ਰਹਿਓ ਸ੍ਰਬ ਠਾਈ॥(1349) ਸਭੁ ਗੋਬਿੰਦੁ ਹੈ ਸਭ ਗੋਬਿੰਦੁ ਹੈ॥ ਗੋਬਿੰਦ ਬਿਨ ਨਹੀ ਕੋਈ॥(485) ਡਾ. ਸਾਹਿਬ ਇਹ ਸਾਰਾ ਸੰਸਾਰ ਉਸ ਦਾ ਆਪਣਾ ਹੀ ਰੂਪ ਤਾਂ ਹੈ। ਆਪਾਂ ਸਾਰੇ ਹੀ ਇਹ ਗੱਲ ਕਹਿੰਦੇ ਹਾਂ ਕਿ ਪੈਦਾ ਕਰਨ ਵਾਲਾ, ਪਾਲਨ ਵਾਲਾ ਤੇ ਮਾਰਨ ਵਾਲਾ ਇਕ ਰੱਬ ਹੀ ਹੈ ਲੇਕਿਨ ਕਦੇ ਕਿਸੇ ਨੇ ਨਹੀਂ ਵੇਖਿਆ ਕਿ ਕਦੋਂ ਰੱਬ ਪੈਦਾ ਕਰ ਗਿਆ, ਕਦੋਂ ਪਾਲ ਪਲੋਸ ਕੇ ਵੱਡਾ ਕਰ ਗਿਆ ਤੇ ਕਦੋ ਮਾਰ ਮੁਕਾ ਕੇ ਚਲਾ ਗਿਆ। ਇਹ ਸਾਰੀ ਖੇਡ ਤੁਹਾਡੇ ਰਾਹੀਂ ਹੀ ਹੋ ਰਹੀ ਹੈ। ਡਾ. ਸਾਹਿਬ ਬੱਚਿਆਂ ਦੇ ਰੂਪ ਵਿੱਚ ਤੁਹਾਡੇ ਨਾਲ ਲਾਡ ਕਰਨ ਵਾਲਾ ਵੀ ਉਹ ਰੱਬ ਆਪ ਹੀ ਹੈ। ਘਰਵਾਲੀ ਦੇ ਰੂਪ ਵਿੱਚ ਤੁਹਾਡੇ ਕਪੜੇ ਧੋਣ ਵਾਲਾ ਵੀ ਉਹ ਆਪ ਹੀ ਹੈ ਤੇ ਤੁਹਾਡੇ ਰੂਪ ਵਿੱਚ ਉਨ੍ਹਾਂ ਵਾਸਤੇ ਰਿਜ਼ਕ ਲੈ ਕੇ ਜਾਣ ਵਾਲਾ ਵੀ ਉਹ ਆਪ ਹੀ ਹੈ। ਡਾ. ਸਾਹਿਬ ਅਗਰ ਇਸ ਤਰ੍ਹਾਂ ਤੁਸੀਂ ਰੱਬ ਨੂੰ ਵੇਖੋਗੇ ਤਾਂ ਹਰ ਪਾਸੇ ਉਹ ਤੁਹਾਨੂੰ ਨਜ਼ਰ ਆਏਗਾ ਲੇਕਿਨ ਅਗਰ ਤੁਸੀਂ ਸੋਚੋ ਕਿ ਮੇਰੇ ਸਾਹਮਣੇ ਆ ਕੇ ਮੈਨੂੰ ਆਪਣਾ ਰੂਪ ਵਿਖਾਵੇ ਤਾਂ ਇਹ ਨਹੀਂ ਹੋਣਾ ਕਿਉਂਕਿ ਉਸ ਦਾ ਕੋਈ ਵੱਖਰਾ ਰੂਪ ਤਾਂ ਹੈ ਹੀ ਨਹੀਂ। ਉਹ ਤਾਂ ਸਾਡੇ ਤੁਹਾਡੇ ਵਿੱਚ ਬੈਠ ਕੇ ਹੀ ਆਪਣੀ ਖੇਡ ਖੇਡ ਰਿਹਾ ਹੈ। "ਆਪਿ ਕਥੈ ਆਪਿ ਸੁਨਨੈਹਾਰੁ।" (ਸੁਖਮਨੀ ਸਾਹਿਬ) (299) ਏਨਾ ਕਹਿ ਮੈਂ ਚੁੱਪ ਹੋ ਗਿਆ ਤੇ ਡਾ. ਸਾਹਿਬ ਨੇ ਬੜੀ ਵਿਸਮਾਦਿਤ ਅਵਸਥਾ ਵਿੱਚ ਮੇਰਾ ਬੀ.ਪੀ. ਚੈਕ ਕੀਤਾ ਜੋ ਠੀਕ ਸੀ। ਮੈਂ ਪੈਸੇ ਉਨ੍ਹਾਂ ਵੱਲ ਵਧਾਏ ਤਾਂ ਉਨ੍ਹਾਂ ਨੇ ਮੇਰਾ ਹੱਥ ਘੁੱਟ ਕੇ ਫੜ ਲਿਆ ਤੇ ਬੋਲੇ ਵਾਹਿਗੁਰੂ ਜੀ ਆਉਂਦੇ ਰਿਹਾ ਕਰੋ ਤੇ ਮੈਂ ਹੱਸ ਕੇ ਕਿਹਾ ਵਾਹਿਗੁਰੂ ਜੀ ਮੈਨੂੰ ਤੰਦਰੁਸਤੀ ਬਖਸ਼ਿਓ। ਉਥੇ ਬੈਠੇ ਬਾਕੀ ਲੋਕ ਵੀ ਮੁਸਕਰਾਂ ਪਏ ਤੇ ਮੈਂ ਫਤਹਿ ਬੁਲਾ ਕੇ ਆ ਗਿਆ।

ਸਾਰੀ ਗੱਲ ਸੁਣਾ ਕੇ ਮੈਂ ਭਾਈਆ ਜੀ ਨੂੰ ਕਿਹਾ ਕਿ ਇਸ ਵੇਲੇ ਵੀ ਨਾ ਮੈਂ ਬੋਲ ਰਿਹਾ ਹਾਂ ਨਾ ਤੁਸੀਂ ਸੁਣ ਰਹੇ ਹੋ, ਉਹ ਪ੍ਰਮਾਤਮਾ ਆਪ ਹੀ ਬੋਲ ਰਿਹਾ ਹੈ ਤੇ ਆਪ ਹੀ ਸੁਣ ਰਿਹਾ ਹੈ। ਸਾਡੇ ਸਭ ਦੇ ਦਿਲਾਂ ਵਿੱਚ ਉਹੀ ਤਾਂ ਵੱਸ ਰਿਹਾ ਹੈ। ਭਾਈਆ ਜੀ ਮੇਰੀ ਗੱਲ ਬੜੇ ਧਿਆਨ ਨਾਲ ਸੁਣ ਰਹੇ ਸਨ। ਮੈਂ ਅੱਗੇ ਗੱਲ ਤੋਰੀ ਤੇ ਪੁਛਿਆ 'ਕੀ ਗੱਲ ਭਾਈਆ ਜੀ, ਕੱਲ ਤੁਸੀਂ ਬਲਵੰਤ ਸਿੰਘ ਨਾਲ ਲੜ ਪਏ। ਅਗਰ ਤੁਹਾਨੂੰ ਕੋਈ ਸ਼ੱਕ ਸੀ, ਕੋਈ ਗਿਲਾ-ਸ਼ਿਕਵਾ ਸੀ, ਮੇਰੇ ਨਾਲ ਤੁਸੀਂ ਮੈਨੂੰ ਹੀ ਪੁੱਛ ਲੈਂਦੇ। ਤੁਸੀਂ ਉਸ ਦੇ ਨਾਲ ਖਾਹਮ-ਖਾ ਉਲਝ ਪਏ ਤੇ ਹੋਰ ਪਾਕਿਸਤਾਨੀਆਂ ਨੇ ਵੀ ਤਮਾਸ਼ਾ ਵੇਖਿਆ ਕਿ ਦੋ ਸਰਦਾਰ ਭਾਈ ਮਾਸ ਪਿਛੇ ਝਗੜਾ ਕਰੀ ਜਾ ਰਹੇ ਨੇ। ਕਹਿਣ ਲਗੇ ਹਾਂ ਮੈਨੂੰ ਤੁਹਾਨੂੰ ਹੀ ਪੁਛਣਾ ਚਾਹੀਦਾ ਸੀ। ਮੈਂ ਕਿਹਾ ਕਿ ਹੁਣ ਦਸੋ ਕੀ ਪੁਛਣਾ ਚਾਹੁੰਦੇ ਹੋ। ਕਹਿਣ ਲੱਗੇ ਕਿ ਕੀ ਮਾਸ ਖਾਣਾ ਜਾਇਜ਼ ਹੈ ? ਮੈਂ ਕਿਹਾ ਕਿ ਏਹ ਸਵਾਲ ਮੈਨੂੰ ਨਾ ਪੁਛੋ, ਆਪਣੇ ਸਰੀਰ ਨੂੰ ਪੁਛੋ, ਅਗਰ ਮਾਸ ਖਾ ਕੇ ਤੁਹਾਡੇ ਸਰੀਰ ਨੂੰ ਕੋਈ ਤਕਲੀਫ ਹੁੰਦੀ ਹੈ ਤਾਂ ਨਾ ਖਾਓ ਅਗਰ ਨਹੀਂ ਤਾਂ ਖਾਓ। ਮਾਂਹ ਦੀ ਦਾਲ ਕਿਸੇ ਨੂੰ ਵਾਦੀ ਕਰਦੀ ਹੈ, ਕਿਸੇ ਨੂੰ ਸੁਆਦੀ ਲਗਦੀ ਹੈ। ਖੁਰਾਕ ਦਾ ਸਨਬੰਧ ਸਰੀਰ ਨਾਲ ਹੈ ਤੇ ਧਰਮ ਦਾ ਸਨਬੰਧ ਮਨ ਨਾਲ ਹੈ। ਖੁਰਾਕ ਦਾ ਕੰਮ ਸਰੀਰ ਨੂੰ ਤਦੰਰੁਸਤ ਰਖ ਕੇ ਬੀਮਾਰੀਆਂ ਤੋਂ ਬਚਾਣਾ ਹੈ ਤੇ ਧਰਮ ਦਾ ਕੰਮ ਮਨ ਨੂੰ ਚੰਗੇ ਪਾਸੇ ਪਾ ਕੇ ਮਾੜੇ ਪਾਸੇ ਤੋਂ ਹਟਾਉਣਾ ਹੈ। ਮੈਨੂੰ

ਵਿਚੋਂ ਟੋਕ ਕੇ ਕਹਿਣ ਲਗੇ, "ਨਹੀਂ ਨਹੀਂ ਜੈਸਾ ਅੰਨ ਵੈਸਾ ਮਨ" ਏਹ ਭੀ ਤਾਂ ਕਿਸੇ ਨੇ ਠੀਕ ਹੀ ਕਿਹਾ ਹੈ। ਮੈਂ ਕਿਹਾ ਕਿ ਅਗਰ ਏਹ ਗੱਲ ਹੈ ਤਾਂ ਫਿਰ ਭਗਤ ਕਬੀਰ ਜੀ ਨੂੰ ਏਹ ਕਿਉਂ ਕਹਿਣਾ ਪਿਆ ਕਿ "ਗ੍ਰਿਹੁ ਤਜਿ ਬਨਖੰਡ ਜਾਈਐ, ਚੁਨਿ ਖਾਈਐ ਕੰਦਾ॥ ਅਜਹੁ ਬਿਕਾਰ ਨਾ ਛੋਡਈ, ਪਾਪੀ ਮਨੁ ਮੰਦਾ॥ (855) ਕਬੀਰ ਜੀ ਕਹਿੰਦੇ ਨੇ ਕਿ ਮੈਂ ਘਰ-ਬਾਰ ਛਡ ਕੇ ਜੰਗਲਾਂ ਵਿੱਚ ਰੁਲ ਗਿਆ ਤੇ ਕੰਦ ਮੂਲ (ਜੰਗਲੀ ਫਲ) ਖਾਣੇ ਸ਼ੁਰੂ ਕਰ ਦਿੱਤੇ, ਲੇਕਿਨ ਏਨਾ ਕੁਝ ਕਰਨ ਦੇ ਬਾਵਜੂਦ ਮੇਰੇ ਮਨ ਨੇ ਵਿਕਾਰ ਭਾਵ ਬੁਰੇ ਖਿਆਲ ਨਹੀਂ ਛੱਡੇ। ਹੁਣ ਦਸੋ ਕਿ ਕੀ ਭਗਤ ਕਬੀਰ ਜੀ ਇੱਥੇ ਝੂਠ ਬੋਲ ਰਹੇ ਨੇ? ਤੁਹਾਡੇ ਹਿਸਾਬ ਨਾਲ ਅਗਰ ਮਾਸ ਖਾ ਕੇ ਮਨ ਵਿੱਚ ਬੁਰੇ ਖਿਆਲ ਪੈਦਾ ਹੁੰਦੇ ਨੇ ਤਾਂ ਬਾਣੀ ਮੁਤਾਬਿਕ ਫਲ ਖਾ ਕੇ ਵੀ ਬੁਰੇ ਖਿਆਲ ਪੈਦਾ ਹੋ ਸਕਦੇ ਨੇ, ਫੇਰ ਫਰਕ ਕੀ ਰਿਹਾ ਮਾਸ ਤੇ ਸਾਗ ਵਿੱਚ? ਭਾਈਆਂ ਜੀ, ਅਗਰ ਤੁਸੀਂ ਏਹ ਸਮਝਦੇ ਹੋ ਕਿ ਇਸ ਜੀਵ ਨੂੰ ਮਾਰ ਕੇ ਮੈਂ ਪਾਪੀ ਬਣ ਜਾਵਾਗਾ ਤਾਂ ਏਹ ਵੀ ਗਲਤ ਹੈ ਕਿਉਂਕਿ ਜਨਮ ਤੇ ਮੌਤ ਦੋਵੇਂ ਪ੍ਰਮਾਤਮਾ ਦੇ ਹੱਥ ਵਿੱਚ ਹਨ। ਨਾ ਅਸੀ ਕਿਸੇ ਨੂੰ ਪੈਦਾ ਕਰ ਸਕਦੇ ਹਾਂ ਨਾ ਮਾਰ ਸਕਦੇ ਹਾਂ। ਹਰੇਕ ਜੀਵ ਰੱਬੀ ਹੁਕਮ ਅਨੁਸਾਰ ਜਨਮ ਲੈ ਰਿਹਾ ਹੈ ਤੇ ਰੱਬੀ ਹੁਕਮ ਅਨੁਸਾਰ ਹੀ ਸੰਸਾਰ ਤੋਂ ਜਾ ਰਿਹਾ ਹੈ। ਸਾਰੀ ਕਾਇਨਾਤ ਹੀ ਉਸ ਅਕਾਲ ਪੁਰਖ ਦੇ ਹੁਕਮ ਵਿੱਚ ਹੈ। ਅਸੀਂ ਤੁਸੀਂ ਕੀ ਚੀਜ਼ ਹਾਂ। ਹੱਕ ਖਾਣ ਨੂੰ ਮੁਸਲਮਾਨ ਵਾਸਤੇ.ਸੂਰ ਖਾਣ ਦੇ ਬਰਾਂਬਰ ਤੇ ਹਿੰਦੂ ਵਾਸਤੇ ਗਾਂ ਖਾਣ ਦੇ ਬਰਾਬਰ ਦਸਿਆ ਹੈ ਤੇ ਦਰਗਾਹ ਵਿੱਚ ਵੀ ਗੁਰੂ ਪੀਰ ਤੁਹਾਡੀ ਜਾਮਨੀ ਤਾਂ ਹੀ ਭਰੇਗਾ ਜੇ ਤੁਸੀਂ ਕਿਸੇ ਦਾ ਹੱਕ ਨਹੀਂ ਮਾਰਿਆ। "ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥" (ਇੱਥੇ ਕੋਈ ਮੇਰਾ ਵੀਰ ਏਹ ਨਾ ਸਮਝ ਲਵੇ ਕਿ ਸਿੱਖਾਂ ਨੂੰ, ਇਸਾਈਆ ਨੂੰ ਜਾ ਹੋਰ ਕਿਸੇ ਨੂੰ ਪਰਾਇਆ ਹੱਕ ਖਾਣ ਦੀ ਖੁਲ ਹੋ ਗਈ ਹੈ। "ਉਪਦੇਸ ਚਉ ਵਰਨਾ ਕੋ ਸਾਂਝਾ" ਵਾਲੀ ਗੱਲ ਹੈ)। ਭਾਈਆ ਜੀ ਗੁਰੂ ਨਾਨਕ ਸਾਹਿਬ ਤਾਂ ਅੰਗ 1289 ਤੇ ਸ਼ਬਦ "ਮਾਸ ਮਾਸੁ ਕਰਿ ਮੂਰਖੁ ਝਗੜੇ" ਵਿੱਚ ਇੱਥੋਂ ਤਕ ਕਹਿੰਦੇ ਹਨ ਕਿ "ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸ ਨਾ ਖਾਹੀ" ਭਾਵ ਆਪ ਵੀ ਤਾਂ ਮਾਂ ਤੇ ਪਿਉ ਦੀ ਰਤ ਤੋਂ ਹੀ ਹੋਏ ਹਨ ਤੇ ਮਛੀ ਆਦਿਕ ਦੇ ਮਾਸ ਤੋਂ ਪਰਹੇਜ਼ ਦਾ ਕੀ ਲਾਭ (ਦੇਖੋ ਦਰਪਣ ਗੁਰੂ ਗ੍ਰੰਥ ਸਾਹਿਬ ਜੀ, ਪ੍ਰੋ: ਸਾਹਿਬ ਸਿੰਘ ਜੀ) ਭਾਈਆ ਜੀ, ਸਤਿਗੁਰਾਂ ਨੇ ਸਾਨੂੰ ਸਿੰਘ (ਸ਼ੇਰ) ਸਾਜਿਆ ਹੈ ਤੇ ਸਿੰਘ ਦੀ ਕੀ ਖੁਰਾਕ ਹੁੰਦੀ ਹੈ ਏਹ ਤੁਹਾਨੂੰ ਪਤਾ ਹੀ ਹੈ। ਗੁਰੂ ਸਾਹਿਬ ਖੁਦ ਵੀ ਸਿੰਘਾਂ ਦੇ ਨਾਲ ਸ਼ਿਕਾਰ ਖੇਡਦੇ ਹੁੰਦੇ ਸਨ। ਹੋਰ ਦੱਸੋ ਇਸ ਤੋਂ ਬਾਅਦ ਵੀ ਤੁਹਾਨੂੰ ਕੋਈ ਸ਼ੱਕ ਹੈ। ਖੈਰ ਇਸ ਤੋਂ ਬਾਅਦ ਸਾਡੀ ਹੋਰ ਵੀ ਕਾਫੀ ਵਿਚਾਰ ਹੋਈ ਤੇ ਸਾਨੂੰ ਰਾਤ ਦੇ 12.30 ਵੱਜ ਗਏ। ਮੇਰੇ ਰੂਪ ਦੇ ਇਕ ਸਿੰਘ ਨੇ ਸਾਨੂੰ ਅੱਧੀ ਰਾਤ ਨੂੰ ਬੈਠਿਆ ਵੇਖ ਕੇ ਆਵਾਜ ਮਾਰੀ ਤੇ ਕਿਹਾ ਕਿ ਦੁੱਧ ਲੈ ਕੇ ਆਵਾਂ, ਗਰਮ ਕਰਕੇ ? ਮੈਂ ਕਿਹਾ ਹਾਂ ਵੀਰ ਜੀ ਲੈ ਆਵੋ ਮੈਂ ਫੇਰ ਭਾਈਆ ਜੀ ਨੂੰ ਮੁਖਾਤਿਬ ਹੋ ਕੇ ਕਿਹਾ ਕਿ ਮੈਂ ਪਿਛਲੇ 4 ਘੰਟੇ ਤੋਂ ਆਪ ਜੀ ਨਾਲ ਗੱਲਾਂ ਕਰ ਰਿਹਾ ਹਾਂ ਮੇਰਾ ਗਲਾ ਅੰਦਰੋਂ ਕਾਫੀ ਖੁਸ਼ਕ ਹੋ ਗਿਆ ਹੈ ਤੇ ਮੈਂ ਸੋਚ ਹੀ ਰਿਹਾ ਸੀ ਕਿ ਕੁਝ ਗਰਮ ਹੋ ਜਾਵੇ ਤਾਂ ਨਜ਼ਾਰਾਂ ਆ ਜਾਏ। (ਏਹ ਬੰਦਾ ਜੋ ਸਾਡੇ ਵਾਸਤੇ ਅੱਧੀ ਰਾਤ ਨੂੰ ਉਠ ਕੇ ਦੁਧ ਗਰਮ ਕਰਨ ਗਿਆ ਹੈ, ਜਾਣਦੇ ਹੋ ਏਹ ਕੌਣ ਹੈ ? ਕਹਿਣ ਲੱਗੇ ਹਾਂ ਜਾਣਦਾ ਹਾਂ, ਏਹ ਹੋਰ ਕੋਈ ਨਹੀਂ ਉਹ ਆਪ ਹੀ ਹੈ। ਇਤਨਾ ਤਾਂ ਮੈਂ ਪਿਛਲੇ 4 ਘੰਟਿਆਂ ਵਿੱਚ ਸਮਝ ਹੀ ਗਿਆ ਹਾਂ। ਮੈਂ ਮੁਸਕਰਾ ਪਿਆ।

ਗਰਮਾ ਗਰਮ ਦੁਧ ਪੀਣ ਤੋਂ ਬਾਅਦ ਅਸੀਂ ਇਕ ਦੂਜੇ ਨੂੰ ਫਤਹਿ ਬੁਲਾ ਕੇ ਆਪਣੇ ਆਪਣੇ ਰੂਮ ਵਿੱਚ ਚਲੇ ਗਏ। ਦੂਜੇ ਦਿਨ ਹੀ ਭਾਈਏ ਦੀ ਤੇ ਬਲਵੰਤ ਸਿੰਘ ਦੀ ਦੂਜੀ ਸਾਈਡ ਤੇ ਟ੍ਰਾਂਸਫਰ ਹੋ ਗਈ। ਚਾਰ ਮਹੀਨੇ ਮਗਰੋਂ ਮੈਨੂੰ ਬਲਵੰਤ ਸਿੰਘ ਮਿਲਿਆ ਕਹਿਣ ਲੱਗਾ, ਅੰਕਲ ਜੀ ਇੱਕ ਗੱਲ ਦਸਾਂ? ਮੈਂ ਕਿਹਾ ਦੱਸ। ਕਹਿਣ ਲੱਗਾ ਕਿ ਭਾਈਏ ਨੇ ਆਂਡੇ ਖਾਣੇ ਸ਼ੁਰੂ ਕਰ ਦਿੱਤੇ। ਦੋ ਮਹੀਨੇ ਮਗਰੋਂ ਮੈਨੂੰ ਭਾਈਆ ਆਪ ਮਿਲਿਆ। ਮੈਂ ਉਸਨੂੰ ਏਹੀ-ਗੱਲ ਪੁਛੀ ਕਿ ਤੁਸੀਂ ਆਂਡੇ ਖਾਣੇ ਸ਼ੁਰੂ ਕਰ ਦਿੱਤੇ ? ਕਹਿਣ ਲੱਗੇ "ਤੁਹਾਡੇ ਨਾਲ 4 ਘੰਟੇ ਵਿਚਾਰਾਂ ਹੋਈਆਂ, ਕੁਝ ਰਿਜਲਟ ਤਾਂ ਨਿਕਲਣਾ ਹੀ ਸੀ, ਮੈਂ ਤਾਂ 19 ਸਾਲ ਤੋਂ ਭੁਲੇਖੇ ਵਿੱਚ ਹੀ ਰਿਹਾ। ਮੈਂ ਉਨ੍ਹਾਂ ਨੂੰ ਸ. ਗੁਰਬਖਸ਼ ਸਿੰਘ ਜੀ ਕਾਲਾ ਅਫਗਾਨਾਂ ਦੀ ਕਿਤਾਬ ਮਾਸ ਮਾਸ ਕਰ ਮੂਰਖ ਝਗੜੇ ਪੜ੍ਹਨ ਨੂੰ ਦਿੱਤੀ। ਜੋ ਉਨ੍ਹਾਂ ਨੇ 15 ਦਿਨਾਂ ਵਿੱਚ ਪੜ੍ਹ ਕੇ ਕਿਹਾ ਕ ਬਿਲਕੁਲ ਠੀਕ ਲਿਖਿਆ ਹੈ ਕਾਫੀ ਖੋਜ ਕੀਤੀ ਹੈ ਅਫਗਾਨਾ ਜੀ ਨੇ। ਮੈਂ ਕਿਹਾ ਭਾਈਆ ਜੀ ਪਿੰਡ ਜਾ ਕੇ ਇਕ ਵਾਰ ਗੁਰੂ ਗ੍ਰੰਥ ਸਾਹਿਬ ਦਾ ਸਹਿਜ ਪਾਠ ਜਰੂਰ ਕਰਿਓ ਤਾਂ ਕਿ ਆਪ ਜੀ ਨੂੰ ਪਤਾ ਲਗੇ

ਬਾਕੀ ਸਫਾ 10 'ਤੇ

# ਸ਼੍ਰੋਮਣੀ ਭਗਤ: ਨਾਮਦੇਵ ਜੀ

*ਡਾ: ਰਛਪਾਲ ਸਿੰਘ ਬਾਠ*

ਸ਼੍ਰੋਮਣੀ ਭਗਤ ਨਾਮਦੇਵ ਜੀ ਦਾ ਜਨਮ ਅਕਤੂਬਰ 1270 ਈ: ਵਿੱਚ ਪਿੰਡ ਬ੍ਰਾਹਮਣੀ, ਜ਼ਿਲ੍ਹਾ ਸ਼ੋਲਾਪੁਰ (ਮਹਾਂਰਾਸ਼ਟਰ) ਵਿੱਚ ਹੋਇਆ। ਆਪ ਜੀ ਆਰੰਭਕ ਕਾਲ ਤੋਂ ਹੀ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ ਸਨ। ਆਪ ਜੀ ਦੀ ਮਾਤਾ ਜੀ ਦਾ ਨਾਮ ਗੋਨਾਬਾਈ ਜੀ ਅਤੇ ਪਿਤਾ ਸ਼੍ਰੀ ਦਾਮਸ਼ੇਟ ਜੀ ਸਨ। ਆਪ ਜੀ ਕਿਰਤ ਕਰਕੇ ਜੀਵਨ ਨਿਰਬਾਹ ਕਰਦੇ ਸਨ। ਆਪ ਨੇ ਗੁਰ ਉਪਦੇਸ਼ ਦੀ ਏਨੀ ਤਕੜੀ ਕਮਾਈ ਕੀਤੀ ਕਿ ਲੋਕਾਂ ਦੀ ਨਿਗਾਹ ਵਿੱਚ ਨੀਵੀਂ ਜਾਤੀ ਦਾ ਛੀਂਬਾ ਅਖਵਾਉਣ ਵਾਲਾ, ਭਗਤ ਨਾਮਦੇਵ ਸ਼੍ਰੋਮਣੀ ਭਗਤ ਬਣ ਗਿਆ। ਭਗਤ ਨਾਮਦੇਵ ਜੀ ਦੀ ਪਤਨੀ ਦਾ ਨਾਮ ਸ਼੍ਰੀਮਤੀ ਰਾਜਾਬਾਈ ਸੀ।

ਭਗਤ ਨਾਮਦੇਵ ਜੀ ਦੇ ਚਾਰ ਪੁੱਤਰ ਅਤੇ ਇਕ ਧੀ ਸੀ। ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: ਸ਼੍ਰੀ ਨਾਰਾਇਣ ਦਾਸ ਜੀ, ਸ਼੍ਰੀ ਮਹਾਂਦੇਵ ਜੀ, ਸ਼੍ਰੀ ਗੋਬਿੰਦ ਦਾਸ ਜੀ, ਸ਼੍ਰੀ ਵਿੱਠਲ ਦਾਸ ਜੀ ਅਤੇ ਪੁੱਤਰੀ ਆਊ ਬਾਈ ਜੀ। ਪੰਜ ਸਾਲ ਦੀ ਉਮਰ ਵਿੱਚ ਭਗਤ ਨਾਮਦੇਵ ਜੀ ਨੂੰ ਸਕੂਲ ਪੜ੍ਹਨ ਲਈ ਭੇਜਿਆ ਗਿਆ। ਉੱਥੇ ਭਗਤ ਜੀ ਨੇ ਆਪਣੇ ਅਧਿਆਪਕ ਨੂੰ "ਬੀਠਲ ਗਿਆਨ" ਸੁਣਾ ਕੇ ਹੈਰਾਨ ਕਰ ਦਿੱਤਾ। ਛੋਟੇ ਜਿਹੇ ਬਾਲਕ ਦੇ ਮੂੰਹ ਵਿੱਚੋਂ ਵੇਦਾਂ, ਪੁਰਾਣਾਂ ਅਤੇ ਸ਼ਾਸਤਰਾਂ ਦੀਆਂ ਗਿਆਨ ਭਰਪੂਰ ਗੱਲਾਂ ਸੁਣ ਕੇ ਅਧਿਆਪਕ ਦੰਗ ਰਹਿ ਗਿਆ। ਸ਼੍ਰੀ ਨਾਮਦੇਵ ਜੀ ਦੇ ਪਿਤਾ ਇਕ ਦਿਨ ਕਿਸੇ ਕੰਮ ਦੀ ਖਾਤਰ ਘਰ ਤੋਂ ਦੂਰ ਚਲੇ ਗਏ ਅਤੇ ਘਰ ਦੇ ਠਾਕੁਰਾਂ (ਪੱਥਰ-ਮੂਰਤੀਆਂ) ਨੂੰ ਭੋਗ ਲਵਾਉਣ ਅਰਥਾਤ ਦੁੱਧ ਪਿਲਾਉਣ ਲਈ ਭਗਤ ਨਾਮਦੇਵ ਜੀ ਨੂੰ ਜਾਣਾ ਪਿਆ। ਭਗਤ ਨਾਮਦੇਵ ਜੀ ਦੇ ਹਿਰਦੇ ਵਿਚੋਂ ਪ੍ਰੇਮ ਭਿੱਜੀ ਬੇਨਤੀ ਅਤੇ ਅਥਾਹ ਸ਼ਰਧਾ ਵੇਖ ਕੇ, ਭਗਵਾਨ ਨੇ ਪ੍ਰਗਟ ਹੋ ਕੇ ਦੁੱਧ ਪੀ ਲਿਆ ਅਤੇ ਦਰਸ਼ਨ ਦੇ ਦਿੱਤੇ।

ਇਕ ਦਿਨ ਭਗਤ ਨਾਮਦੇਵ ਜੀ ਗਊਆਂ ਚਾਰਨ ਲਈ ਜਦੋਂ ਬਾਹਰ ਗਏ ਤਾਂ ਉਥੇ ਉਨ੍ਹਾਂ ਦੀ ਸਮਾਧੀ ਪ੍ਰਭੂ ਭਗਤੀ ਵਿੱਚ ਲੱਗ ਗਈ। ਏਨੇ ਨੂੰ ਇਕ ਸ਼ੇਰ ਆਇਆ, ਉਸ ਨੇ ਉੱਚੀ ਗਰਜ ਮਾਰੀ। ਗਊਆਂ ਡਰ ਕੇ ਦੂਰ ਭੱਜ ਗਈਆਂ ਪਰ ਨਾਮਦੇਵ ਜੀ ਨਿਰਭਊ ਸਮਾਧੀ ਵਿੱਚ ਲੀਨ ਰਹੇ। ਜਦੋਂ ਨੇਤਰ ਖੋਲ੍ਹੇ ਤਾਂ ਸਾਹਮਣੇ ਭਗਵਾਨ ਦੇ ਦਰਸ਼ਨ ਹੋਏ। ਨਾਮਦੇਵ ਜੀ ਦਾ ਵਿਆਹ ਪੁਰਵਾ ਨਗਰ ਦੇ ਸ਼੍ਰੀ ਗੋਬਿੰਦ ਸੇਠ ਦੀ ਪੁੱਤਰੀ ਰਾਜਾਬਾਈ ਨਾਲ ਹੋਇਆ। ਆਪ ਜੀ ਪਿਤਾ ਦੇ ਨਾਲ ਕਾਰ ਵਿਹਾਰ ਕਰਦੇ ਹੋਏ ਵੀ ਸੁਵਾਸ-ਸੁਵਾਸ ਸੁਰਤੀ ਪ੍ਰਭੂ ਰੰਗ ਵਿੱਚ ਟਿਕਾਈ ਰੱਖਦੇ ਸਨ।

ਪੰਡਰਪੁਰ ਵਿੱਚ ਬੀਠਲ ਭਗਤਾਂ ਦੀ ਗਿਣਤੀ ਵਧੇਰੇ ਹੋਣ ਕਰਕੇ ਭਗਤ ਨਾਮਦੇਵ ਜੀ ਪਰਿਵਾਰ ਸਮੇਤ ਉੱਥੇ ਆ ਗਏ। ਮੰਦਰ ਵਿੱਚ ਬੈਠ ਕੇ ਛੈਣਿਆਂ (ਖੜਤਾਲਾਂ) ਨਾਲ ਜਦੋਂ ਵਜ਼ੂਦ ਵਿੱਚ ਆ ਕੇ ਪ੍ਰਭੂ-ਜਸ ਗਾਇਨ ਕਰਦੇ, ਉਦੋਂ ਮੰਦਰ ਦੇ ਸਭ ਪੁਜਾਰੀ-ਪੰਡਤ ਹੈਰਾਨ ਰਹਿ ਜਾਂਦੇ ਸਨ। ਬ੍ਰਾਹਮਣ-ਪੁਜਾਰੀ ਵਰਗ ਭਗਤ ਨਾਮਦੇਵ ਜੀ ਨਾਲ ਈਰਖਾ ਕਰਨ ਲੱਗ ਪਿਆ, ਕਿ ਇਕ ਸ਼ੂਦਰ ਨੇ ਇੱਥੇ ਆ ਕੇ ਮੰਦਰ ਦਾ ਅਨੁਸ਼ਾਸਨ ਭੰਗ ਕਰ ਦਿੱਤਾ ਹੈ। ਦੂਜੇ ਪਾਸੇ ਲੋਕਾਂ ਵਿੱਚ ਇਹ ਚਰਚਾ ਆਮ ਸੀ ਕਿ ਭਗਤ ਜੀ ਨੂੰ ਬਚਪਨ ਵਿੱਚ ਹੀ ਭਗਵਾਨ ਜੀ ਦੇ ਦਰਸ਼ਨ ਹੋ ਗਏ ਹਨ।

ਮਹਾਂਰਾਸ਼ਟਰ ਦੇ ਪਿੰਡ ਔਂਡ (ਜਿਲ੍ਹਾ ਪ੍ਰਬਣੀ) ਦੇ ਨਾਗਮੰਦਰ ਵਿੱਚ, ਜਦੋਂ ਉਹ ਆਪਣੇ ਆਤਮਿਕ ਰੰਗ ਵਿੱਚ ਰੰਗੇ ਹੋਏ, ਪ੍ਰਭੂ ਪ੍ਰੇਮ ਵਿੱਚ ਭਿੱਜ ਕੇ, ਭਜਨ ਗਾ ਰਹੇ ਸਨ ਤਾਂ ਪੁਜਾਰੀਆਂ ਨੇ ਭਗਤ ਨਾਮਦੇਵ ਜੀ ਨੂੰ ਮੰਦਰ ਵਿਚੋਂ ਬਾਹਰ ਕੱਢ ਦਿੱਤਾ। ਈਰਖਾਲੂਆਂ ਨੇ ਭਗਤ ਜੀ ਕੋਲੋਂ ਖੜਤਾਲਾਂ ਖੋਹ ਲਈਆਂ। ਭਗਤ ਜੀ ਮੰਦਰ ਦੇ ਪਿਛਲੇ ਪਾਸੇ ਜਾ ਕੇ ਰਾਮ-ਭਜਨ ਵਿੱਚ ਮਸਤ ਹੋ ਗਏ। ਆਪਣੇ ਪਿਆਰੇ ਦੀ ਵਡਿਆਈ ਕਰਵਾਉਣ ਲਈ ਅਤੇ ਉਸ ਦੀ ਲਾਜ ਰੱਖਣ

ਲਈ, ਮੰਦਰ (ਦੇਹੁਰੇ) ਦਾ ਮੂੰਹ ਹੀ ਦੂਜੇ ਪਾਸੇ ਫੇਰ ਦਿੱਤਾ, ਜਿੱਧਰ ਨਾਮਦੇਵ ਜੀ ਬਿਰਾਜਮਾਨ ਸਨ।

**ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ॥**
**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ॥ ਰਹਾਉ॥**
**ਲੈ ਕਮਲੀ ਚਲਿਓ ਪਲਟਾਇ॥**
**ਦੇਹੁਰੈ ਪਾਛੈ ਬੈਠਾ ਜਾਇ॥**
**ਜਿਉ ਜਿਉ ਨਾਮਾ ਹਰਿ ਗੁਣ ਉਚਰੈ॥**
**ਭਗਤ ਜਨਾਂ ਕਉ ਦੇਹੁਰਾ ਫਿਰੈ॥** *ਅੰਗ 1164*

ਇਕ ਦਿਨ ਭਗਤ ਨਾਮਦੇਵ ਜੀ ਦੇ ਪਰਿਵਾਰ ਦੀ ਛੰਨ (ਛਪਰੀ) ਨੂੰ ਅੱਗ ਲੱਗ ਗਈ ਤੇ ਵੇਖਦਿਆਂ ਵੇਖਦਿਆਂ ਸੜ ਕੇ ਸੁਆਹ ਹੋ ਗਈ। ਪਰਿਵਾਰ ਦੇ ਜੀਆਂ ਨੂੰ ਚਿੰਤਾਂ ਲੱਗ ਗਈ ਕਿ ਹੁਣ ਕੀ ਕੀਤਾ ਜਾਵੇ? ਪਰ ਭਗਤ ਨਾਮਦੇਵ ਜੀ ਆਪਣੇ ਪਿਆਰੇ-ਪ੍ਰਭੂ ਦੀ ਯਾਦ ਵਿੱਚ ਲੀਨ ਹੋ ਗਏ। ਰਾਤ ਦਾ ਹਨ੍ਹੇਰਾ ਹੋਇਆ। ਇਕ ਵਿਅਕਤੀ (ਬੇਢੀ) ਆਇਆ। ਉਹ ਰਾਤੋ-ਰਾਤ ਛੰਨ ਬਣਾ ਕੇ ਚਲਾ ਗਿਆ। ਪਿਤਾ ਜੀ ਨੇ ਮਜਦੂਰੀ (ਪੈਸੇ) ਪੁੱਛੀ ਤਾਂ ਉਸ ਨੇ ਕਿਹਾ ਕਿ ਉਹ "ਨਾਮਦੇਵ ਜੀ" ਕੋਲੋ ਮਜਦੂਰੀ ਆਪੇ ਹੀ ਲੈ ਲਵੇਗਾ। ਦਿਨ ਵੇਲੇ ਗੁਆਂਢਣ ਨੇ ਭਗਤ ਜੀ ਨੂੰ ਆਖਿਆ ਕਿ ਉਹ ਦੁਗਣੀ ਮਜਦੂਰੀ ਦੇ ਦੇਵੇਗੀ, ਉਸ ਲਈ ਵੀ ਇਕ ਇਹੋ ਜਿਹੀ ਸੁੰਦਰ ਛੰਨ ਬਣਵਾ ਦੇਵੇ। ਭਗਤ ਨਾਮਦੇਵ ਜੀ ਨੇ ਗੁਆਂਢਣ ਨੂੰ ਸਮਝਾਇਆ ਕਿ ਉਹ ਮੇਰਾ ਬੇਢੀ (ਪ੍ਰੀਤਮ) ਮਾਇਆ ਨਹੀਂ ਲੈਂਦਾ। ਸਗੋਂ ਉਹ ਤਾਂ ਪ੍ਰੀਤ ਦੀ ਮਜਦੂਰੀ ਮੰਗਦਾ ਹੈ। ਉਹ ਹਰ ਕਿਸੇ ਦੀ ਛੰਨ ਨਹੀਂ ਬਣਾਉਂਦਾ। ਉਹ ਬੇਅੰਤ ਹੈ।

ਭਗਤ ਨਾਮਦੇਵ ਜੀ ਬ੍ਰਹਮ ਵਿੱਚ ਲੀਨ ਹੋ ਚੁੱਕੇ ਸਨ। ਇਹ ਸਭ ਉਨ੍ਹਾਂ ਦੀ ਵੱਡੀ ਕਮਾਈ ਦਾ ਪ੍ਰਤਾਪ ਸੀ। ਕਪਿਲਧਾਰਾ ਕਸਬੇ ਵਿੱਚ ਬ੍ਰਾਹਮਣ ਕਮਲਸਰ ਅਤੇ ਉਸਦੀ ਪਤਨੀ ਸ਼ੁੱਧਮਤੀ ਦਾ ਭੋਜਨ ਛੱਕਣ ਸਮੇਂ, ਉਨ੍ਹਾਂ ਦੇ ਮਰੇ ਹੋਏ (ਸੱਪ ਦੇ ਡੰਗ ਨਾਲ) ਬੱਚੇ ਨੂੰ ਵੀ ਭਗਤ ਜੀ ਨੇ ਪ੍ਰਭੂ ਕ੍ਰਿਪਾ ਨਾਲ ਜਿੰਦਾ ਕਰ ਦਿੱਤਾ ਸੀ। ਮਾਰਵਾੜ (ਰਾਜਸਥਾਨ) ਦੇ ਇਲਾਕੇ ਵਿੱਚ, ਜਦੋਂ ਭਗਤ ਜੀ ਨੇ ਖੂਹ ਤੋਂ ਜਲ ਛਕਣ ਦੀ ਇੱਛਾ ਜਾਹਰ ਕੀਤੀ ਤਾਂ ਖੂਹ ਦਾ ਪਾਣੀ ਆਪਣੇ ਆਪ ਆਪ ਹੀ ਉਤਾਂਹ ਚੜ੍ਹ ਆਇਆ।

ਇਸ ਪ੍ਰਕਾਰ ਭਗਤ ਨਾਮਦੇਵ ਜੀ ਦਿੱਲੀ, ਦਵਾਰਕਾ, ਮਾਰਵਾੜ, ਮਥੁਰਾ, ਬ੍ਰਿੰਦਾਬਨ, ਹਰਿਦੁਆਰ, ਜਵਾਲਾਂਪੁਰ ਆਦਿ ਥਾਵਾਂ 'ਤੇ ਪ੍ਰਭੂ ਉਪਦੇਸ਼ ਕਰਨ ਤੋਂ ਬਾਅਦ ਪੰਜਾਬ ਦੇ ਇਲਾਕੇ ਵਿੱਚ ਪ੍ਰਵੇਸ਼ ਕਰ ਗਏ।

ਪੰਜਾਬ ਵਿੱਚ ਭਗਤ ਜੀ ਸਰਵ-ਪ੍ਰਥਮ ਪਿੰਡ ਭੂਤਵਿੰਡ (ਜ਼ਿਲ੍ਹਾ ਅੰਮ੍ਰਿਤਸਰ) ਵਿੱਚ ਠਹਿਰੇ। ਇੱਥੇ ਉਨ੍ਹਾਂ ਦੇ ਇਕ ਸ਼ਰਧਾਲੂ ਵਿਧਵਾ "ਅਤੋਲੀ" ਨਾਮਕ ਔਰਤ ਦੇ ਮ੍ਰਿਤਕ ਬੱਚੇ ਨੂੰ, ਪ੍ਰਭੂ ਜੀ ਦੀ ਕ੍ਰਿਪਾ ਨਾਲ ਜਿੰਦਾ ਕਰ ਦਿੱਤਾ ਅਤੇ ਬਚਨ ਕੀਤਾ – "ਈਸ਼ਵਰ ਹੀ ਬਹੁੜਿਆ ਹੈ।"

ਇਸ ਪ੍ਰਕਾਰ ਉਸ ਬਾਲਕ ਦਾ ਨਾਮ "ਬਹੁੜ ਦਾਸ" ਪ੍ਰਚਲਤ ਹੋਇਆ। ਜੋ ਮਾਂ-ਪੁੱਤ ਦੋਵੇਂ ਭਗਤ ਜੀ ਦੇ ਸਦੀਵੀਂ ਸ਼ਰਧਾਲੂ ਬਣੇ ਰਹੇ ਅਤੇ ਉਨ੍ਹਾਂ ਨੇ ਭਗਤ ਨਾਮਦੇਵ ਜੀ ਦਾ ਹਰ ਹੁਕਮ ਸਤ ਕਰਕੇ ਮੰਨਿਆ। ਇਸ ਤੋਂ ਬਾਅਦ ਭਗਤ ਨਾਮਦੇਵ ਜੀ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ "ਮਰੜੀ" ਵਿੱਚ ਚਲੇ ਗਏ। ਪਿੰਡ ਭੱਟੀਵਾਲ ਵਿੱਚ ਇਕ ਮਰਾਸੀ ਵਲੋਂ ਮਖੌਲ ਨਾਲ ਜ਼ਮੀਨ ਵਿੱਚ ਗੱਡੀ ਹੋਈ, ਬੇਰੀ ਦੇ ਸੁੱਕੇ ਡੰਡੇ ਦੀ ਖੂੰਡੀ ਨੂੰ ਭਗਤ ਜੀ ਨੇ ਹਰਾ ਭਰਾ ਕਰ ਦਿੱਤਾ। ਇਹ ਬੇਰੀ ਸਾਹਿਬ ਅੱਜ ਵੀ ਮੌਜੂਦ ਹੈ ਅਤੇ ਬੇਰ ਲੱਗਦੇ ਹਨ। ਪਿੰਡ ਸੁਖੋਵਾਲ ਦੇ ਲੱਧੇ ਵਪਾਰੀ ਨੇ, ਜਦੋਂ ਆਪਣੇ ਨਿਤ ਕ੍ਰਮ ਅਨੁਸਾਰ ਭਗਤ ਨਾਮਦੇਵ ਜੀ ਦੇ ਡੇਰੇ ਵਿਖੇ ਦੀਵੇ ਵਿੱਚ ਤੇਲ ਪਾਇਆ ਤਾਂ ਭਗਤ ਜੀ ਦੀ ਕਿਰਪਾ ਸਦਕਾ, ਲੱਧੇ ਵਪਾਰੀ ਦੀਆਂ ਖਾਲੀ ਕੁੱਪੀਆਂ ਵੀ ਤੇਲ ਨਾਲ ਭਰ ਗਈਆਂ। ਇਕ ਜੱਟ ਵਲੋਂ ਭਗਤ ਜੀ ਨੂੰ ਵਿਹਲੇ-ਰਹਿਣ ਦਾ ਮਿਹਣਾ ਮਾਰਨ 'ਤੇ ਭਗਤ ਜੀ ਨੇ ਜੱਟ ਨਾਲ ਪੂਰਾ ਦਿਨ ਕਣਕ ਦੀ ਵਾਢੀ ਕਰਵਾਈ। ਕਣਕ ਦੀਆਂ ਭਰੀਆਂ ਢੋਹੀਆਂ ਅਤੇ ਭਾਈ ਜੱਲੋ ਜੀ ਰਾਹੀਂ ਉਸ ਨੂੰ ਪਰਮਾਰਥ ਦਾ ਉਪਦੇਸ਼ ਕੀਤਾ।

ਇਨ੍ਹਾਂ ਦਿਨਾਂ ਵਿੱਚ ਭਗਤ ਜੀ ਨੇ ਆਪਣੇ ਸੇਵਕ ਸ਼੍ਰੀ ਬਹੁੜ ਦਾਸ ਜੀ ਨੂੰ ਭੂਤਵਿੰਡ ਪਿੰਡ ਤੋਂ ਆਪਣੇ ਪਾਸ ਬੁਲਾ ਲਿਆ। ਬਾਬਾ ਬਹੁੜ ਦਾਸ ਜੀ ਆਪਣੀ ਮਾਤਾ ਸਮੇਤ,

ਆਈਆਂ ਸੰਗਤਾਂ ਦੀ ਲੰਗਰ ਆਦਿ ਨਾਲ ਸੇਵਾ ਕਰਨ ਲੱਗੇ। ਭਾਈ ਫਿਰਨੇ ਨੂੰ ਉਪਦੇਸ਼ ਕਰਨ ਉਪੰਰਤ ਭਗਤ ਜੀ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ "ਘੁਮਾਣ" ਵਿੱਚ ਆ ਟਿੱਕੇ। ਪਿੰਡ ਮਾੜੀ-ਬੁਚੀਆਂ ਵਿੱਚ, ਇਲਾਕੇ ਦੇ ਚੌਧਰੀ ਅਕਬਰ ਅਲੀ (ਰਾਜਪੂਤ) ਨਾਲ ਲੜਾਈ ਵਿੱਚ ਭਾਈ ਫਿਰਨਾ ਜੀ ਲੜਦੇ-ਲੜਦੇ ਸ਼ਹੀਦ ਹੋ ਗਏ ਅਤੇ ਬਿਨ੍ਹਾਂ ਸਿਰ ਦੇ ਹੀ ਲੜਦੇ ਰਹੇ। ਭਗਤ ਨਾਮਦੇਵ ਜੀ ਨੇ ਆਪਣੇ ਹੱਥੀਂ ਭਾਈ ਫਿਰਨਾ ਜੀ ਦਾ ਸੰਸਕਾਰ ਕੀਤਾ। ਘੁਮਾਣ ਵਿਖੇ ਭਾਈ ਫਿਰਨਾ ਜੀ ਦੀ ਸਮਾਧ ਬਣੀ ਹੋਈ ਹੈ।

ਇਕ ਵੇਰੀਂ ਪਿੰਡ ਮਰੜੀ (ਗੁਰਦਾਸਪੁਰ) ਦਾ ਸ਼ਰਧਾਲੂ ਧਰਮਦਾਸ, ਭਗਤ ਨਾਮਦੇਵ ਜੀ ਦੇ ਦਰਸ਼ਨ ਕਰਨ ਲਈ ਘੁਮਾਣ ਆਇਆ। ਉਸ ਨੇ ਆਪਣੀ ਲੜਕੀ ਦਾ ਰਿਸ਼ਤਾ ਬਾਬਾ ਬਹੁੜ ਦਾਸ ਨੂੰ ਕਰਨ ਲਈ ਭਗਤ ਨਾਮਦੇਵ ਜੀ ਨੂੰ ਬੇਨਤੀ ਕੀਤੀ। ਬੇਨਤੀ ਸਵੀਕਾਰਦੇ ਹੋਏ ਸ਼੍ਰੀ ਬਹੁੜਦਾਸ ਜੀ ਦਾ ਵਿਆਹ ਪਿੰਡ ਮਰੜੀ ਦੇ ਸ਼੍ਰੀ ਧਰਮਦਾਸ ਜੀ ਦੀ ਪੁੱਤਰੀ ਬੀਬੀ ਸੁੱਲਖਣੀ ਨਾਲ ਹੋਇਆ। ਜਿੱਥੇ ਅੱਜ ਕੱਲ੍ਹ ਪਿੰਡ ਮਰੜੀ ਵਿਖੇ ਗੁਰਦੁਆਰਾ ਹੈ। ਇਥੇ ਇਸ ਸੁਭਾਗੀ ਜੋੜੀ ਦਾ ਵਿਆਹ ਹੋਇਆ ਸੀ।

ਇਸ ਸਮੇਂ ਭਗਤ ਨਾਮਦੇਵ ਜੀ ਦੀ ਉਮਰ 80 ਸਾਲ (ਲਗਭਗ) ਦੀ ਹੋ ਗਈ ਸੀ। ਉਨ੍ਹਾਂ ਦਾ ਲੰਮਾਂ ਦਾਹੜਾ ਅਤੇ ਸਿਰ ਉੱਤੇ ਕੇਸ ਸਨ। ਹਿਰਦੇ ਵਿੱਚ ਹਰ ਵੇਲੇ ਰਾਮ ਨਾਮ ਚਲਦਾ ਰਹਿੰਦਾ ਸੀ। ਉਨ੍ਹਾਂ ਦੇ ਅਨਿਨ ਸੇਵਕਾਂ ਵਿਚੋਂ ਭਾਈ ਬਹੁੜ ਦਾਸ, ਜਲ੍ਹੋ ਜੀ, ਲੱਧਾ ਜੀ ਅਤੇ ਕੇਸੋ ਜੀ ਹਨ। 2 ਮਾਘ 1350 ਈ: ਵਿੱਚ ਭਗਤ ਨਾਮਦੇਵ ਜੀ (80 ਸਾਲ ਦੀ ਉਮਰ ਵਿੱਚ) ਜੋਤੀ-ਜੋਤ ਸਮਾਂ ਗਏ। ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਉਨ੍ਹਾਂ ਨੇ ਆਪਣਾ ਉਤਰਾਧਿਕਾਰੀ, ਬਾਬਾ ਬਹੁੜਦਾਸ ਜੀ ਨੂੰ ਥਾਪ ਕੇ ਬਚਨ ਕੀਤਾ, "ਬਹੁੜ ਦਾਸ ਹੁਣ ਮੇਰਾ ਹੀ ਰੂਪ ਹੋ ਗਿਆ ਹੈ।" ਹਰ ਸਾਲ 13 ਜਨਵਰੀ ਨੂੰ ਮਾਘੀ ਦੇ ਦਿਹਾੜੇ 'ਤੇ ਭਗਤ ਨਾਮਦੇਵ ਜੀ ਦੇ ਜੋਤੀ-ਜੋਤ ਪੁਰਬ 'ਤੇ ਪਿੰਡ ਘੁਮਾਣ ਵਿਖੇ ਗੁਰਮਤਿ ਮੇਲਾ ਲੱਗਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਨਾਮਦੇਵ ਜੀ ਦੇ 18 ਰਾਗਾਂ ਵਿੱਚ 61 ਸ਼ਬਦ ਅੰਕਿਤ ਹਨ। ਸਿੱਖ-ਜਗਤ ਵਿੱਚ ਆਪ ਜੀ ਨੂੰ ਸ਼੍ਰੋਮਣੀ ਭਗਤ ਹੋਣ ਦਾ ਮਾਣ ਪ੍ਰਾਪਤ ਹੈ।

— 0 —

ਸਫਾ 7 ਦਾ ਬਾਕੀ

ਕਿ ਗੁਰੂ ਗ੍ਰੰਥ ਸਾਹਿਬ ਵਿੱਚ ਲਿਖਿਆ ਕੀ ਹੈ ਤੇ ਗੁਰੂ ਸਾਹਿਬ ਸਾਨੂੰ ਕੀ ਉਪਦੇਸ਼ ਕਰ ਰਹੇ ਨੇ। ਕਹਿਣ ਲਗੇ – ਜ਼ਰੂਰ ਕਰਾਂਗਾਂ।

ਭਾਈਆ ਜੀ ਦਾ ਭੁਲੇਖਾ ਦੂਰ ਹੋਏ ਅੱਜ 10 ਸਾਲ ਦੇ ਕਰੀਬ ਹੋ ਗਏ ਨੇ ਤੇ ਉਹ ਅੱਜ ਕੱਲ ਕਿਥੇ ਨੇ ਮੈਨੂੰ ਨਹੀਂ ਪਤਾ ਲੇਕਿਨ ਏਹ ਭੁਲੇਖਾ ਅੱਜ ਵੀ ਸਿੱਖ ਜਗਤ ਵਿੱਚ ਜਿਉਂ ਦਾ ਤਿਉਂ ਵੇਖਣ ਨੂੰ ਮਿਲਦਾ ਹੈ। ਇਸ ਦਾ ਮੁਖ ਕਾਰਨ ਉਹ ਜਥੇਬੰਦੀਆਂ ਹਨ ਜੋ ਪ੍ਰਾਣੀ ਨੂੰ ਅੰਮ੍ਰਿਤ ਛਕਾਣ ਵੇਲੇ, ਅਕਾਲ ਤਖਤ ਸਾਹਿਬ ਦੀ ਬਣਾਈ ਰਹਿਤ ਮਰਯਾਦਾ ਦੀ ਬਜਾਏ, ਆਪਣੀ ਆਪਣੀ ਰਹਿਤ ਅਨੁਸਾਰ ਮਾਸ ਖਾਣ ਦੀ ਮਨਾਹੀ ਕਰ ਦੇ/ਦੀਆਂ ਹਨ, ਜਦ ਕਿ ਅਕਾਲ ਤਖਤ ਸਾਹਿਬ ਵਲੋਂ ਜਾਰੀ ਸਿੱਖ ਰਹਿਤ ਮਰਿਆਯਾ ਮੁਤਾਬਿਕ ਸਿਰਫ ਕੁਠਾ (ਹਲਾਲ ਮੀਟ) ਮਾਸ ਖਾਣ ਦੀ ਮਨਾਹੀ ਹੈ। ਦੂਜਾ ਕਾਰਨ ਸਾਡੇ ਪ੍ਰਚਾਰਕਾਂ ਕੀਰਤਨੀਆਂ, ਕਥਾ ਵਾਚਕਾਂ ਵਲੋਂ ਇਸ ਮੁਦੇ ਤੇ ਧਾਰੀ ਮੁਕੰਮਲ ਚੁੱਪ ਹੈ। ਜੇ ਕੋਈ ਜਗਿਆਸੂ ਇਸ ਬਾਰੇ ਪੁੱਛ ਵੀ ਲਵੇ ਤਾਂ ਗੋਲ ਮੋਲ ਜਵਾਬ ਦੇ ਕੇ ਬੁਤਾ ਸਾਰ ਦੇਣਗੇ। ਖੈਰ ਕਰਤਾ ਪੁਰਖ ਦੇ ਬਣਾਏ ਇਸ ਸੰਸਾਰ ਵਿੱਚ "ਜੀਆ ਦਾ ਆਹਾਰੁ ਜੀਅ ਖਾਣਾ ਏਹੁ ਕਰੇਇ॥" (955) ਦਾ ਅਟੱਲ ਨਿਯਮ ਹਮੇਸਾਂ ਹਮੇਸਾਂ ਵਾਸਤੇ ਲਾਗੂ ਹੈ। ਕੋਈ ਵੀ ਮਨੁੱਖ ਜਾਂ ਜਥੇਬੰਦੀ ਲਖ ਝੂਠੇ ਲਫਜਾਂ ਦੀ ਚਾਦਰ ਪਾ ਕੇ ਇਸ ਨਿਯਮ ਨੂੰ ਢੱਕਣ ਦੀ ਕੋਸ਼ਿਸ਼ ਕਰੇ ਉਹ ਕਾਮਯਾਬ ਨਹੀਂ ਹੋ ਸਕੇਗੀ। ਖਾਣ ਪੀਣ ਦੀ ਕਿਰਿਆ ਉਤੇ ਸਚੇ ਪਾਤਸ਼ਾਹ ਇਕੋ ਹੀ ਅਸੂਲ ਲਾਗੂ ਕਰਦੇ ਹਨ ਕਿ "ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ" (16) ਅਰਥਾਤ ਉਸ ਵਸਤੂ ਦਾ ਇਸਤੇਮਾਲ ਨਾ ਕਰੋ ਜੋ ਸਰੀਰ ਅਤੇ ਮਨ ਵਾਸਤੇ ਦੁਖਦਾਈ ਬਣੇ। ਹੋਰ ਵਧੇਰੇ ਜਾਣਕਾਰੀ ਲਈ ਗਿਆਨੀ ਨਿਰੰਜਨ ਸਿੰਘ 'ਸਰਲ' ਸਾਬਕਾ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਲਿਖੀ ਹੋਈ ਕਿਤਾਬ 'ਝਟਕਾ ਪ੍ਰਕਾਸ਼' ਪੜ੍ਹ ਸਕਦੇ ਹੋ। ਅਕਾਲ ਪੁਰਖ ਛੇਤੀ ਤੋਂ ਛੇਤੀ ਉਚਾ ਦਰ ਬਾਬੇ ਨਾਨਕ ਦਾ ਨੂੰ ਸਿਰੇ ਚਾੜ੍ਹਨ ਤਾਂਕਿ ਸਿੱਖ ਜਗਤ ਵਿੱਚ ਪਏ ਇਨ੍ਹਾਂ ਭੁਲੇਖਿਆਂ ਨੂੰ ਦੂਰ ਕੀਤਾ ਜਾ ਸਕੇ। ਏਹੀ ਅਰਦਾਸ ਹੈ।

— 0 —

9463386747

ਲੜੀਵਾਰ
ਦੂਜੀ ਕਿਸ਼ਤ

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸੁਰਧਾਲੂ ਯਾਅਨੀ ਉਨ੍ਹਾਂ ਦੇ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ। ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

## 4.1 ਗਿਆਨੀ ਦਿੱਤ ਸਿੰਘ ਪੱਤ੍ਰਿਕਾ

ਕੇਸਰੀ ਜੀ ਦਾ ਇਹ ਮੈਗਜ਼ੀਨ ਕੱਢਣਾ ਕਈ ਪੱਖਾਂ ਤੋਂ ਮਹੱਤਵਪੂਰਨ ਹੈ। ਪਹਿਲਾ, ਇਹ ਪੁਆਧ ਦੇ ਇਸ ਖਿੱਤੇ ਦੇ ਜੰਮ-ਪਲ ਗਿਆਨੀ ਦਿੱਤ ਸਿੰਘ ਦੀ ਕਰਨੀ ਪ੍ਰਤਿ ਸਤਿਕਾਰ ਦੀ ਭਾਵਨਾ ਸੀ। ਦੂਜਾ, ਕੇਸਰੀ ਜੀ ਸਿੰਘ ਸਭਾ ਲਹਿਰ ਦੇ ਆਸ਼ਿਆਂ ਨੂੰ ਪ੍ਰਣਾਏ ਹੋਏ ਸਨ, ਇਸ ਲਈ ਇਹ ਮੈਗਜ਼ੀਨ ਉਸ ਵਿਚਾਰਧਾਰਾ ਦੇ ਪ੍ਰਚਾਰ ਲਈ ਇੱਕ ਸ਼ਕਤੀਸ਼ਾਲੀ ਵਾਹਨ ਸਾਬਤ ਹੋਣਾ ਸੀ। ਤੀਜਾ, ਇਸ ਮੈਗਜ਼ੀਨ ਦੇ ਕੱਢੇ ਜਾਣ ਨਾਲ ਕੇਸਰੀ ਜੀ ਇੱਕ ਪੱਤਰਕਾਰ ਵਜੋਂ ਭੀ ਉਭਰਦੇ ਹਨ। ਉਨ੍ਹਾਂ ਦੇ ਆਦਰਸ਼ ਬਣੇ ਗਿਆਨੀ ਦਿੱਤ ਸਿੰਘ ਵੀ ਲੇਖਕ, ਪ੍ਰਚਾਰਕ ਸਨ ਅਤੇ ਪੱਤਰਕਾਰ ਸਨ। ਉਹ ਖ਼ਾਲਸਾ ਅਖ਼ਬਾਰ, ਲਾਹੌਰ ਦੇ ਸੰਪਾਦਕ ਵੀ ਸਨ। ਉਸੇ ਤਰ੍ਹਾਂ ਕੇਸਰੀ ਜੀ ਲੇਖਕ ਸਨ, ਪ੍ਰਚਾਰਕ ਸਨ ਤੇ ਹੁਣ ਸੰਪਾਦਕ ਬਣ ਕੇ ਪੱਤਰਕਾਰੀ ਦੀ ਪਰਪਰਾ ਵਿੱਚ ਨਵਾਂ ਵਾਧਾ ਬਣ ਗਏ ਸਨ।

ਅਜਮੇਰ ਸਿੰਘ ਦੇ ਅਨੁਸਾਰ ''1903 (ਇਹ ਛਪਾਈ ਦੀ ਗ਼ਲਤੀ ਜਾਪਦੀ ਹੈ, ਸੰਭਵ ਹੈ ਇਹ ਸੰਨ ਈਸਵੀ ਸੰਨ 1908 ਹੋਵੇ-ਸੰਪਾ.) ਵਿੱਚ ਕੇਸਰੀ ਜੀ ਪੰਜਾਬ ਮੁੜ ਆਏ ਤੇ 'ਗਿਆਨੀ ਦਿੱਤ ਸਿੰਘ ਮੈਗਜ਼ੀਨ' ਛਾਪਣਾ ਸ਼ੁਰੂ ਕਰ ਦਿੱਤਾ। 1913 ਤਕ ਇਹ ਮਾਸਿਕ ਪੱਤਰ ਪੱਥਰ ਦੇ ਛਾਪੇ ਵਿਚ ਬੜੀ ਸ਼ਾਨ ਨਾਲ ਛਪਦਾ ਰਿਹਾ। ਇਸ ਵਿਚ ਬਹੁਤ ਸੁੰਦਰ ਕਵਿਤਾਵਾਂ, ਉੱਚ ਪਾਏ ਦੇ ਵਿਦਵਤਾ ਭਰੇ ਲੇਖ, ਸਾਹਿਤਿਕ ਸਮੱਸਿਆਵਾਂ, ਕਵਿਤਾ ਦੇ ਪ੍ਰਭਾਵ-ਪਾਊ ਨਮੂਨੇ ਤੇ ਹੋਰ ਬਹੁਤ ਕੁਝ ਸਾਰੀ ਸਮਗਰੀ ਬੜੀ ਯੋਗਤਾ ਅਤੇ ਸ਼ੌਕ ਨਾਲ ਛਾਪੀ ਜਾਂਦੀ ਸੀ।''11

ਅਜਮੇਰ ਸਿੰਘ ਐਮ.ਏ. ਨੇ ਹੀ 'ਸੰਖਿਆ ਕੋਸ਼' ਪੁਸਤਕ ਦੇ ਅਰੰਭ ਵਿੱਚ ਦਿੱਤੀ ਗਈ 'ਜਾਣ ਪਛਾਣ' ਵਿੱਚ ਲਿਖਿਆ ਹੈ,'' ਏਥੋਂ (ਰੋਪੜ-ਸੰਪਾ:) ਹੀ 1910 ਵਿੱਚ ਸ੍ਰੀਮਾਨ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿੱਚ 'ਦਿੱਤ ਸਿੰਘ ਮੈਗ਼ਜ਼ੀਨ' ਨਾਉਂ ਦਾ ਮਾਸਕ ਪੱਤ੍ਰ ਚਾਲੂ ਕੀਤਾ।''12

ਭਾਸ਼ਾ ਵਿਭਾਗ ਪਟਿਆਲਾ ਦੀ ਪ੍ਰਕਾਸ਼ਨਾ 'ਪੰਜਾਬ ਕੋਸ਼' ਦੀ ਐਂਟਰੀ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ ਨੇ ਸੰਨ 1906 ਤੋਂ 1908 ਵਿਚ 'ਦਿੱਤ ਸਿੰਘ ਮੈਗਜ਼ੀਨ' ਨਾਂ ਦਾ ਮਾਸਕ ਪੱਤਰ ਰੋਪੜ ਤੋਂ ਜਾਰੀ ਕੀਤਾ।

ਇਸ ਪੱਤ੍ਰਿਕਾ ਦੇ ਸੰਪਾਦਨ ਦਾ ਸਮਾਂ ਕਦੋਂ ਤੋਂ ਕਦੋਂ ਤੱਕ ਰਿਹਾ ਹੈ, ਇਸ ਬਾਰੇ ਨਿਸ਼ਚਿਤ ਤੌਰ ਤੇ ਕਹਿਣਾ ਕੁਝ ਔਖਾ ਹੈ। ਇੱਕ ਥਾਂ 1906-1908 ਅਤੇ ਕਿਸੇ ਹੋਰ ਥਾਂ 1908-1910 ਹੈ।

ਨਵੰਬਰ 1911 ਵਿੱਚ ਕੇਸਰੀ ਜੀ ਦੀ ਪੁਸਤਕ 'ਪੁਜਾਰੀ ਪ੍ਰਬੋਧ' ਛਪੀ। ਕੇਸਰੀ ਜੀ ਵੱਲੋਂ ਇਸ ਮੈਗਜ਼ੀਨ ਦੇ ਬਾਰੇ ਇੱਕ ਵਿਗਿਆਪਨ ਇਸ ਦੇ ਅੰਤ ਉੱਤੇ ਛਪਿਆ। ਉੱਤੇ

ਮੋਟੇ ਅੱਖਰਾਂ ਵਿੱਚ ਛਪਿਆ ਹੈ 'ਦਿੱਤ ਸਿੰਘ ਮੈਗਜ਼ੀਨ'। ਅੱਗੇ ਦਿੱਤੀ ਇਬਾਰਤ ਇਸ ਪ੍ਰਕਾਰ ਹੈ-

ਸੁੱਤਾ ਪੰਥ ਜਗਾਇਆ ਕਲਮ ਦੁਹਾਈ ਫੇਰ।

ਹਾ! ਹਾ !! ਪੰਥ ਵਿਸਾਰਿਆ ਐਸਾ ਦੂਲਾ ਸ਼ੇਰ।।

ਉਕਤ ਨਾਮ ਦਾ ਰਸਾਲਾ ਸ੍ਰੀਮਾਨਜ਼ਵਰ ਭਾਈ ਦਿੱਤ ਸਿੰਘ ਜੀ ਗਯਾਨੀ ਐਡੀਟਰ ਖਾਲਸਾ ਅਖਬਾਰ ਲਾਹੌਰ (ਸੱਚ ਖੰਡ ਵਾਸੀ) ਦੇ ਨਾਮ ਨਾਮੀ ਦੀ ਯਾਦਗਾਰ ਵਿਚ ਹਰ ਅੰਗ੍ਰੇਜ਼ੀ ਮਹੀਨੇ ਦੇ ਤੀਜੇ ਹਫਤੇ ਦੇ ਅਖੀਰ ਕਸਬਾ ਰੋਪੜ ਤੋਂ ਨਿਕਲਦਾ ਹੈ। ਇਸ ਵਿਚ ਇਲ੍ਮੀ, ਇਖਲਾਕੀ, ਰੂਹਾਨੀ, ਭਾਈਚਾਰਕ , ਸੁਧਾਚਾਰਕ, ਪੰਥ ਰਤਨਾਂ ਦੇ ਜੀਵਨ, ਗੁਰਬਾਨੀ ਦੇ ਟੀਕੇ, ਦੇਸ਼ਾਂਤ੍ਰੀ ਸਮਾਚਾਰ, ਆਹਲਾ ਕਵਿਤਾ ਦੇ ਚਮਤਕਾਰ, ਇਸਤ੍ਰੀ ਸੁਧਾਰਕ, ਪਤੀਬ੍ਰਤ ਧਰਮ ਸਬੰਧੀ ਲੇਖ ਛਪਦੇ ਹਨ। ਜੇਕਰ ਆਪ ਨੂੰ ਉਕਤ ਗਿਆਨੀ ਅਤੇ ਇਜੇਹੇ ਸਭ ਗੁਣ ਸਪੰਨ ਰਸਾਲੇ ਨਾਲ ਦਿਲਚਸਪੀ ਹੈ ਤਦ ਇਹ ਇਸ਼ਤਿਹਾਰ ਪੜ੍ਹਦੇ ਸਾਰ ਹੀ ਖਰੀਦਾਰੀ ਦੀ ਦਰਖਾਸਤ ਹੇਠ ਲਿਖੇ ਪਤੇ ਪੁਰ ਭੇਜ ਕੇ ਆਪਣੇ ਨਾਮ ਤੇ ਜਾਰੀ ਕਰਾ ਲਵੋ।

ਕੇਸਰੀ ਜੀ ਨੇ ਇਸ ਇਸ਼ਤਿਹਾਰ ਵਿੱਚ ਮੈਗਜ਼ੀਨ ਦਾ ਸਾਲਾਨਾ ਚੰਦਾ ਵੀ ਲਿਖਿਆ ਹੈ। ਇਹ ਬਿਦੇਸੀਆਂ ਲਈ ਡੇਢ ਰੁਪਇਆ, ਦੇਸਵਾਸੀਆਂ ਲਈ ਸਵਾ ਰੁਪਈਆ, ਇਸਤਰੀਆਂ ਤੇ ਵਿਦਿਆਰਥੀਆਂ ਲਈ ਇੱਕ ਰੁਪਈਆ ਸੀ। ''ਪਤ੍ਰ ਬਿਵਹਾਰ ਕਰਨ ਦਾ ਪਤਾ :- ਪ੍ਰਾਪਰਾਈਟਰ ਦਿੱਤ ਸਿੰਘ ਮੈਗਜ਼ੀਨ ਰੋਪੜ (ਅੰਬਾਲਾ)''

ਉਪਰੋਕਤ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਮੈਗਜ਼ੀਨ ਈਸਵੀ ਸੰਨ 1911 ਵਿੱਚ ਬਾਕਾਇਦਾ ਛਪਦਾ ਸੀ।

ਸਾਨੂੰ ਇਸ ਮੈਗਜ਼ੀਨ ਦੇ ਕਿਸੇ ਅੰਕ ਦੀ ਕੋਈ ਕਾਪੀ ਨਹੀਂ ਮਿਲ ਸਕੀ। ਜੇਕਰ ਕੁਝ ਕਾਪੀਆਂ ਸੰਭਾਲੀਆਂ ਹੋਈਆਂ ਕਿਤੇ ਮਿਲ ਜਾਂਦੀਆਂ ਤਦ ਕੇਸਰੀ ਜੀ ਦੀ ਸੰਪਾਦਨ ਕਲਾ ਤੋਂ ਪੰਜਾਬੀ ਪਿਆਰੇ ਕੁਝ ਨਾ ਕੁਝ ਜਾਣੂ ਹੋ ਸਕਦੇ। ਪੰਜਾਬੀ ਵਿੱਚ ਮੈਗਜ਼ੀਨ ਕੱਢਣ ਦਾ ਇਹ ਮੁੱਢਲਾ ਪੜਾ ਸੀ। ਨਿਸ਼ਚੇ ਹੀ ਕੇਸਰੀ ਜੀ ਇਸ ਪੱਖੋਂ ਮੋਢੀਆਂ ਦੀ ਸ਼੍ਰੇਣੀ ਵਿੱਚ ਆ ਖਲੋਂਦੇ ਹਨ।

### 4.2 ਭਾਈ ਦਿੱਤ ਸਿੰਘ ਕੰਨਿਆਂ ਪਾਠਸ਼ਾਲਾ

ਰੋਪੜ ਸ਼ਹਿਰ ਜਿਸ ਦਾ ਨਾਂ ਪਿੱਛੋਂ ਰੂਪਨਗਰ ਰੱਖ ਦਿੱਤਾ ਗਿਆ, ਕੇਸਰੀ ਜੀ ਦੀਆਂ ਸਰਗਰਮੀਆਂ ਦਾ ਕੇਂਦਰ ਬਣਿਆ। ਇਹ ਸ਼ਹਿਰ ਹੁਣ ਜ਼ਿਲ੍ਹਾ ਬਣਿਆ ਹੋਇਆ ਹੈ। ਉਦੋਂ ਇਹ ਜ਼ਿਲ੍ਹਾ ਅੰਬਾਲਾ ਦੀ ਇੱਕ ਤਹਿਸੀਲ ਸੀ। ਕੇਸਰੀ ਜੀ ਦਾ ਪਿੰਡ ਹਸਨਪੁਰ ਇਸੇ ਤਹਿਸੀਲ ਵਿੱਚ ਪੈਂਦਾ ਸੀ। ਇਹ ਸੁਭਾਵਿਕ ਹੀ ਸੀ ਕਿ ਕੋਈ ਮੈਗਜ਼ੀਨ ਕੱਢਣ ਲਈ, ਜਿਹੜੀਆਂ ਸਹੂਲਤਾਂ ਚਾਹੀਦੀਆਂ ਹੁੰਦੀਆਂ ਹਨ, ਉਹ ਸ਼ਹਿਰ ਵਿੱਚ ਹੀ ਮਿਲ ਸਕਦੀਆਂ ਸਨ। ਸੋ ਕੇਸਰੀ ਜੀ ਨੇ ਰੋਪੜ ਸ਼ਹਿਰ ਚੁਣਿਆ। ਜਿਵੇਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਜਾ ਚੁੱਕਾ ਹੈ ਗਿਆਨੀ ਦਿੱਤ ਸਿੰਘ ਦੇ ਇੱਕ ਵਿਦਿਆਰਥੀ ਭਾਈ ਤਖ਼ਤ ਸਿੰਘ ਨੇ ਉਨ੍ਹਾਂ ਦੀ ਯਾਦਗਾਰ ਵਜੋਂ ਇੱਕ ਲਾਇਬ੍ਰੇਰੀ ਫ਼ਿਰੋਜ਼ਪੁਰ ਵਿਖੇ ਸਥਾਪਤ ਕੀਤੀ। ਨਾਲ ਹੀ, ਕੁੜੀਆਂ ਦੀ ਪੜ੍ਹਾਈ ਲਈ ਇੱਕ ਵਿਦਿਆਲਾ ਚਾਲੂ ਕੀਤਾ। ਲਗ-ਪਗ ਉਸੇ ਭਾਵਨਾ ਨਾਲ ਕੇਸਰੀ ਜੀ ਨੇ ਗਿਆਨੀ ਦਿੱਤ ਸਿੰਘ ਦੇ ਨਾਂ ਉੱਤੇ ਰੋਪੜ ਤੋਂ ਇੱਕ ਮੈਗਜ਼ੀਨ ਸ਼ੁਰੂ ਕੀਤਾ ਅਤੇ ਦਿੱਤ ਸਿੰਘ ਕੰਨਜਾ ਪਾਠਸ਼ਾਲਾ ਚਲਾਈ। ਉਹ ਇਸ ਪਾਠਸ਼ਾਲਾ ਦੇ ਪ੍ਰਬੰਧਕ ਵੀ ਸਨ। ਅਜਮੇਰ ਸਿੰਘ ਐਮ.ਏ. ਅਨੁਸਾਰ ''1908 ਵਿੱਚ ਆਪ ਮਲਾਇਆ ਤੋਂ ਵਾਪਸ ਆ ਗਏ। ਰੋਪੜ ਵਿੱਚ 'ਸਿੱਖ ਕੰਨਿਆਂ' ਨਾਉਂ ਦੀ ਪਾਠਸ਼ਾਲਾ ਬਣਾਈ।''13

ਇਹ ਪਾਠਸ਼ਾਲਾ ਹੁਣ ਨਹੀਂ ਹੈ। ਜਾਪਦਾ ਹੈ ਜਦੋਂ ਤੀਕ ਕੇਸਰੀ ਜੀ ਰੋਪੜ ਰਹੇ, ਇਹ ਪਾਠਸ਼ਾਲਾ ਚੱਲਦੀ ਰਹੀ ਹੋਣੀ ਹੈ। ਹੋ ਸਕਦੈ, ਇਹ ਕੁਝ ਪਿੱਛੋਂ ਤੀਕ ਕਿਸੇ ਬਦਲੇ ਹੋਏ ਨਾਂ ਹੇਠ ਚਲਦੀ ਵੀ ਰਹੀ ਹੋਵੇ, ਪਰ ਇਸ ਦੇ ਬਾਰੇ ਸਾਨੂੰ ਕੋਈ ਇਲਮ ਨਹੀਂ। ਇਨ੍ਹਾਂ ਸਤਰਾਂ ਦੇ ਲੇਖਕ ਨੇ ਕੁਝ ਸਾਲ ਪਹਿਲਾਂ ਸਾਰਾ ਰੋਪੜ ਸ਼ਹਿਰ ਘੁੰਮ ਕੇ ਵੇਖਿਆ ਇਹ ਪਾਠਸ਼ਾਲਾ ਨਹੀਂ ਮਿਲੀ। ਇਸ ਦੇ ਬਾਰੇ ਕਿਸੇ ਨੂੰ ਜਾਣਕਾਰੀ ਵੀ ਨਹੀਂ ਹੈ। ਕੇਸਰੀ ਜੀ ਦੇ ਦੋਹਤਰੇ ਰਣਜੋਧ ਸਿੰਘ ਗਿੱਲ ਨੇ ਮੈਨੂੰ ਉਸ ਪਾਠਸ਼ਾਲਾ ਦੀ ਪੁਰਾਣੀ ਫੋਟੋ ਵਿਖਾਈ। ਫੋਟੋ ਵਿੱਚ ਕੇਸਰੀ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ ਸਰਦਾਰਨੀ ਹਰਸ਼ਰਨ ਕੌਰ ਇਸ ਪਾਠਸ਼ਾਲਾ ਦੇ ਅੱਗੇ ਕੁਰਸੀਆਂ ਉੱਤੇ ਬੈਠੇ ਹਨ।

ਹਰਸ਼ਰਨ ਕੌਰ ਆਪ ਅਧਿਆਪਕਾ ਸਨ, ਸੰਗੀਤ ਵਿੱਦਿਆ ਤੋਂ ਜਾਣੂ ਸਨ ਅਤੇ ਕਵਿਤਾ ਵੀ ਲਿਖਦੇ ਸਨ। 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਪੁਸਤਕ ਦੇ ਅੰਤਲੇ ਭਾਗ ਵਿੱਚ ਉਨ੍ਹਾਂ ਦੀ ਕਾਵਿ-ਰਚਨਾ ਪੜ੍ਹਨ ਨੂੰ ਮਿਲਦੀ ਹੈ।

ਕੇਸਰੀ ਜੀ ਦਾ ਕੰਨਿਆ ਪਾਠਸ਼ਾਲਾ ਖੋਲ੍ਹਣ ਦਾ ਇਹ ਜਤਨ ਬੜਾ ਵੱਡਾ ਮਹੱਤਵ ਰੱਖਦਾ ਹੈ। ਉਸ ਸਮੇਂ ਕੇਸਰੀ ਜੀ ਦੇ ਇਲਾਕੇ ਵਿੱਚ ਵਿੱਦਿਆ ਪ੍ਰਾਪਤ ਕਰਨ ਦੀਆਂ ਸਹੂਲਤਾਂ ਨਾਂ-ਮਾਤਰ ਸਨ। ਸਿੰਘ ਸਭਾ ਲਹਿਰ ਦੇ ਉਦੇਸ਼ਾਂ ਵਿੱਚੋਂ ਇੱਕ ਅਹਿਮ ਉਦੇਸ਼ ਵਿੱਦਿਆ ਪਸਾਰ ਕਰਨਾ ਵੀ ਸੀ। ਇਸ ਲਈ ਕੇਸਰੀ ਜੀ ਨੇ ਕੰਨਿਆਂ ਪਾਠਸ਼ਾਲਾ ਖੋਲ੍ਹ ਕੇ ਕੁੜੀਆਂ ਲਈ ਵਿੱਦਿਆ ਪ੍ਰਾਪਤੀ ਦਾ ਰਾਹ ਖੋਲ੍ਹਣ ਦੀ ਇੱਕ ਮਿਸਾਲ ਪੇਸ਼ ਕੀਤੀ। ਗਿਆਨੀ ਦਿੱਤ ਸਿੰਘ ਪੱਤ੍ਰਿਕਾ ਕੱਢਣ ਵਾਂਗ ਇਹ ਕਾਰਜ ਵੀ ਉਨ੍ਹਾਂ ਨੇ ਆਪਣੇ ਬਲਬੂਤੇ ਹੀ ਕੀਤਾ।

ਕੇਸਰੀ ਜੀ ਦੇ ਵਿੱਦਿਆ-ਪਸਾਰ ਲਈ ਉਮਾਹ ਦੀ ਇੱਕ ਹੋਰ ਗਵਾਹੀ ਵੀ ਸਾਨੂੰ ਮਿਲਦੀ ਹੈ। ਉਨ੍ਹਾਂ ਨੇ ਆਪਣੀ ਪੁਸਤਕ 'ਸੱਤ ਸਾਦਿਕ' ਦਾ ਸਮਰਪਣ ਸ. ਬਲਦੇਵ ਸਿੰਘ ਨੂੰ ਕੀਤਾ। ਆਪਣੇ ਸਮਰਪਣ ਵਿੱਚ ਉਨ੍ਹਾਂ ਨੇ ਬਲਦੇਵ ਸਿੰਘ ਨੂੰ 'ਪੰਜਾਬ ਵਿੱਚ ਵਿੱਦਿਆ ਦਾ ਪਰਵਾਹ ਚਲਾਣ ਵਾਲੇ' ਆਖਿਆ। ਇੱਥੇ ਇਹ ਦੱਸਣਾ ਉਚਿਤ ਹੈ ਕਿ ਸਰਦਾਰ ਬਲਦੇਵ ਸਿੰਘ, ਦੁੰਮਣਾ ਪਿੰਡ ਦੇ ਜੰਮਪਲ, ਉੱਘੇ ਉਦਯੋਗਪਤੀ ਸਨ। ਉਹ ਨਹਿਰੂ ਜੀ ਦੇ ਸਮੇਂ ਕੇਂਦਰ ਮੰਤਰੀ ਮੰਡਲ ਵਿੱਚ ਵੀ ਰਹੇ। ਕੇਸਰੀ ਜੀ ਦੇ ਇਲਾਕੇ ਵਿੱਚ ਉਨ੍ਹਾਂ ਨੇ ਕਈ ਖਾਲਸਾ ਸਕੂਲ ਖੁਲ੍ਹਵਾਉਣ ਦਾ ਉਦਮ ਕੀਤਾ ਸੀ। ਸ. ਬਲਦੇਵ ਸਿੰਘ ਦੇ ਇਸ ਪੱਖ ਨੂੰ ਕੇਸਰੀ ਜੀ ਨੇ ਆਪਣੇ ਸਮਰਪਣ ਰਾਹੀਂ 'ਸਲੂਟ' ਕੀਤਾ ਹੈ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਕਾਨ੍ਹ ਸਿੰਘ ਲਾਇਬ੍ਰੇਰੀ ਦੇ ਪੰਜਾਬੀ ਪੁਸਤਕਾਂ ਵਾਲੇ ਹਵਾਲਾ ਸੈਕਸ਼ਨ ਵਿੱਚ ਇਨ੍ਹਾਂ ਸਤਰਾਂ ਦੇ ਲੇਖਕ ਨੇ ਇੱਕ ਪੁਸਤਿਕਾ ਵੇਖੀ ਸੀ। ਇਹ ਇਸੇ ਕੰਨਿਆਂ ਪਾਠਸ਼ਾਲਾ ਦੇ ਸੰਚਾਲਨ ਸੰਬੰਧੀ ਬਣਾਏ ਗਏ ਸੰਵਿਧਾਨ ਬਾਰੇ ਸੀ। ਉਦੋਂ ਮੇਰਾ ਸਾਰਾ ਧਿਆਨ ਗਿਆਨੀ ਦਿੱਤ ਸਿੰਘ ਦੀਆਂ ਲਿਖਤਾਂ ਨੂੰ ਲੱਭਣ ਵੱਲ ਸੀ। ਇਸ ਲਈ ਮੈਂ ਇਸ ਪੁਸਤਿਕਾ ਵੱਲ ਬਹੁਤਾ ਧਿਆਨ ਨਹੀਂ ਸੀ ਦਿੱਤਾ। ਉਂਜ, ਇਸ ਪੁਸਤਿਕਾ ਦੇ ਲਿਖੇ ਜਾਣ ਤੋਂ ਇਹ ਗੱਲ ਤਾਂ ਪ੍ਰਮਾਣਿਤ ਹੁੰਦੀ ਹੈ ਕਿ ਕੇਸਰੀ ਜੀ ਜੋ ਵੀ ਕੰਮ ਕਰਦੇ ਸਨ ਉਹ ਪੂਰੇ ਵਿਧੀ-ਵਿਧਾਨ ਨਾਲ ਕਰਦੇ ਸਨ। ਇਸ ਤੋਂ ਉਨ੍ਹਾਂ ਦੇ ਅਨੁਸ਼ਾਸਨ-ਬੱਧ ਜੀਵਨ ਦੀ ਸੋਅ ਵੀ ਮਿਲਦੀ ਹੈ।

5. ਪਟਿਆਲਾ ਰਿਆਸਤ ਦੀ ਨੌਕਰੀ

ਸ਼ਮਸ਼ੇਰ ਸਿੰਘ ਅਸ਼ੋਕ ਦੇ ਖਾਲਸਾ ਪਾਰਲੀਮੈਂਟ ਗਜ਼ਟ , ਕੱਤਕ 483 ਅੰਕ ਵਿੱਚ ਛਪੇ ਲੇਖ ਅਨੁਸਾਰ '' ਸੰਨ 1910 ਵਿਚ ਭਾਈ ਦਿੱਤ ਸਿੰਘ ਗਿਆਨੀ (ਸੱਚਖੰਡ ਵਾਸੀ) ਦੇ ਨਾਉਂ ਪਰ 'ਦਿੱਤ ਸਿੰਘ ਮੈਗਜ਼ੀਨ' ਨਾਮ ਮਾਹਵਾਰੀ ਰਸਾਲਾ ਰੋਪੜ ਤੋਂ ਜਾਰੀ ਕੀਤਾ। ਇਸ ਮੈਗਜ਼ੀਨ ਨੂੰ ਦੋ ਸਾਲ ਐਡਿਟ ਕਰਨ ਤੋਂ ਪਿਛੋਂ ਸੰਨ 1913 ਦੇ ਸ਼ੁਰੂ ਵਿਚ ਇਨ੍ਹਾਂ ਗਵਰਨਮੈਂਟ ਪਟਿਆਲਾ ਵਲੋਂ ਪਟਿਆਲਾ ਗਜ਼ਟ ਦੀ ਐਡੀਟਰੀ ਦੀ ਸਰਵਿਸ ਮਿਲ ਗਈ। ਪਹਿਲਾਂ ਕੁਝ ਚਿਰ ਆਪ ਗਜ਼ਟ ਦੇ ਐਡੀਟਰ, ਫਿਰ ਇਨਸਪੈਕਟਰ ਧਰਮ ਅਰਥ, ਡਿਊਟੀ ਮੁਅੱਲਾ ਅਰ ਉਦੂੰ ਪਿਛੋਂ ਸੈਕ੍ਰੇਟਰੀ ਗੁਰਦੁਆਰਾ ਕਮੇਟੀ ਰਹੇ।''

ਉਪਰੋਕਤ ਸਮਾਚਾਰ ਦੀ ਪੁਸ਼ਟੀ 'ਸੰਖਿਆ ਕੋਸ਼' ਦੀ 'ਜਾਣ-ਪਛਾਣ' ਵਿੱਚ ਅਜਮੇਰ ਸਿੰਘ ਐਮ. ਏ. ਨੇ ਵੀ ਕੀਤੀ ਹੈ। ਉਸ ਅਨੁਸਾਰ 1913 ਵਿਚ ਮਹਾਰਾਜਾ ਪਟਿਆਲਾ ਨੇ ਗੁਰਬਖ਼ਸ਼ ਸਿੰਘ ਕੇਸਰੀ ਨੂੰ ਰਿਆਸਤ ਦੀ ਨੌਕਰੀ ਵਿੱਚ ਲੈ ਲਿਆ। ਇਸ ਤੋਂ ਪਿੱਛੋਂ ਉਸ ਨੇ ਇੰਸਪੈਕਟਰ ਧਰਮ-ਅਸਥਾਨ, ਡਿਉਢੀ ਅਫਸਰ ਅਤੇ ਰਾਜ-ਕਵੀ ਵਜੋਂ ਸੇਵਾ ਨਿਭਾਈ। ਸਰਕਾਰੀ ਗਜ਼ਟ ਵਿਚ ਮਹਾਰਾਜਾ ਭੂਪਿੰਦਰ ਜੀ ਦੇ ਦਸਤਖ਼ਤਾਂ ਹੇਠ ਗੁਰਬਖ਼ਸ਼ ਸਿੰਘ ਕੇਸਰੀ ਨੂੰ ਰਾਜ-ਕਵੀ ਦੀ ਪਦਵੀ ਦਾ ਐਲਾਨ ਪ੍ਰਕਾਸ਼ਿਤ ਕੀਤਾ ਗਿਆ।14 (ਉਨ੍ਹਾਂ ਦੀ) ''ਮਾਸਕ ਤਨਖਾਹ ਮੁਕਰਰ ਕਰ ਦਿੱਤੀ। ਥੋੜਾ ਜਿੰਨਾ ਸਰਕਾਰੀ ਕੰਮ ਕਰਨ ਦੇ ਨਾਲ ਨਾਲ ਕੇਸਰੀ ਜੀ ਦੀ ਵੱਡੀ ਡਿਊਟੀ ਇਹ ਸੀ ਕਿ ਜਦ ਕਦੀ ਮਹਾਰਾਜ ਸਾਹਿਬ ਦਾ ਦਿਲ ਉਚਾਟ ਹੋਵੇ ਜਾਂ ਵੈਸੇ ਹੀ ਕਾਵਿਮਈ ਅਨੰਦ ਦਾ ਹੁਲਾਰਾ ਲੈਣਾ ਚਾਹੁਣ ਤਾਂ ਉਹਨਾਂ ਨੂੰ ਕਵਿਤਾ ਸੁਣਾਈ

ਜਾਇਆ ਕਰੇ।''15 ਭਾਸ਼ਾ ਵਿਭਾਗ ਪਟਿਆਲਾ ਦੀ ਪ੍ਰਕਾਸ਼ਨਾ ਪੰਜਾਬ ਕੋਸ਼ ਦੇ ਇੰਦਰਾਜ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ ''1913 ਈ. ਵਿਚ ਪਟਿਆਲਾ ਰਿਆਸਤ ਦੇ ਸਰਕਾਰੀ ਅਖ਼ਬਾਰ 'ਪਟਿਆਲਾ ਗਜ਼ਟ' ਦਾ ਅਡੀਟਰ ਬਣਿਆ ਤੇ ਉਪਰੰਤ ਇਸ ਨੇ ਅਕਾਲੀ ਸਿਆਸਤ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ।''

ਅਜਮੇਰ ਸਿੰਘ ਐਮ.ਏ. ਅਨੁਸਾਰ ਹੀ ਮਹਾਰਾਜ ਭੂਪਿੰਦਰ ਸਿੰਘ ਨੇ ਗੁਰਬਖ਼ਸ਼ ਸਿੰਘ ਕੇਸਰੀ ਦੀਆਂ ਦੋ ਪੁਸਤਕਾਂ ਨੂੰ ਪੰਜ ਪੰਜ ਸੌ ਰੁਪਏ ਦਾ ਇਨਾਮ ਵੀ ਦਿੱਤਾ ਸੀ।16 ਡਾ. ਤੇਜਵੰਤ ਮਾਨ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ ਨੇ ''ਕੁਝ ਚਿਰ ਮਹਾਰਾਜਾ ਪਟਿਆਲਾ ਦੀ ਨੌਕਰੀ ਕੀਤੀ। ਪਰ ਅਕਾਲੀ ਲਹਿਰ ਨਾਲ ਹਮਦਰਦੀ ਰੱਖਣ ਕਾਰਨ ਨੌਕਰੀ ਤੋਂ ਅਸਤੀਫਾ ਦੇ ਦਿੱਤਾ।''17 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਦੇ ਪਹਿਲੇ ਭਾਗ ਦੇ ਅੰਤ ਵਿੱਚ ਕੇਸਰੀ ਜੀ ਦੀ ਛਪ ਕੇ ਆਉਣ ਵਾਲੀ ਪੁਸਤਕ 'ਕੇਸਰ ਕਿਆਰੀ' ਬਾਰੇ ਛਪੇ ਇਸ਼ਤਿਹਾਰ ਵਿੱਚ ਕੇਸਰੀ ਜੀ ਨੂੰ 'ਰਾਜ ਕਵੀਸ਼ਰ ਪਟਿਆਲਾ' ਲਿਖਿਆ ਹੈ। ਕੇਸਰੀ ਜੀ ਨੇ 'ਸੱਤ ਸਾਦਿਕ' ਪੁਸਤਕ ਵਿੱਚ ਭਾਈ ਬਹਿਲੋ ਬਾਰੇ ਲਿਖਦਿਆਂ ਪਟਿਆਲਾ ਰਿਆਸਤ ਵਿੱਚ ਆਪਣੇ ਇੱਕ ਅਹੁਦੇ ਨੂੰ 'ਇਨਸਪੈਕਟਰ ਧਰਮ ਅਰਥ ਮਹਿਕਮਾ ਡਿਉਡੀ ਮੁਅਲਾ ਪਟਿਆਲਾ' ਲਿਖਿਆ ਹੈ। ਪੰਜਾਬ ਕੋਸ਼ ਦੇ ਇੰਦਰਾਜ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ ''ਪਟਿਆਲਾ ਰਿਆਸਤ ਦੀ ਕਈ ਸਾਲ ਨੌਕਰੀ ਕਰਨ ਪਿੱਛੋਂ ਰਿਟਾਇਰ ਹੋਇਆ।'' ਸ਼ਮਸ਼ੇਰ ਸਿੰਘ ਅਸ਼ੋਕ ਨੇ, ਖਾਲਸਾ ਪਾਰਲੀਮੈਂਟ ਗਜ਼ਟ ਵਿੱਚ ਛਪੇ ਲੇਖ ਵਿੱਚ ਲਿਖਿਆ ਹੈ ਕਿ 1926 ਵਿੱਚ ਪਟਿਆਲਾ ਰਿਆਸਤ ਦੀ ਨੌਕਰੀ ਛੱਡਣ ਵੇਲੇ ਕੇਸਰੀ ਜੀ ਦੀ ਉਮਰ 55 ਸਾਲ ਸੀ। ਫਿਰ ਉਹ ਆਪਣੇ ਪਿੰਡ ਹਸਨਪੁਰ ਆ ਗਏ ਸਨ।18

ਖਾਲਸਾ ਪਾਰਲੀਮੈਂਟ ਗਜ਼ਟ ਦੇ ਸਤੰਬਰ-ਅਕਤੂਬਰ, 1912 (ਗੁਰੂ ਨਾਨਕ ਸ਼ਾਹੀ' ਸੰਮਤ 444) ਅੰਕ ਵਿੱਚ ਕੇਸਰੀ ਜੀ ਦਾ ਇੱਕ ਲੇਖ 'ਸ੍ਰੀਮਾਨ ਪੰਥ ਰਤਨ ਬਾਬੂ ਤੇਜਾ ਸਿੰਘ' ਛਪਿਆ। ਇਸ ਵਿੱਚ ਕੇਸਰੀ ਜੀ ਨੇ ਬਾਬੂ ਤੇਜਾ ਸਿੰਘ ਨਾਲ ਹੋਏ ਪਰਸਪਰ ਪੱਤਰ-ਵਿਹਾਰ ਬਾਰੇ ਲਿਖਿਆ ਹੈ। ਇਸ ਅਨੁਸਾਰ ਬਾਬੂ ਤੇਜਾ ਸਿੰਘ ਨੇ 'ਖਾਲਸਾ ਪਾਰਲੀਮੈਂਟ ਗਜ਼ਟ' ਵਿੱਚ ਛਪਣ ਲਈ ਆਉਂਦੀਆਂ ਕਵਿਤਾਵਾਂ ਦੀ ਸੁਧਾਈ ਕਰਨ ਲਈ ਕੇਸਰੀ ਜੀ ਨੂੰ ਬੇਨਤੀ ਕੀਤੀ ਸੀ। ਕੇਸਰੀ ਜੀ ਨੇ ਇਹ ਸੇਵਾ ਪ੍ਰਵਾਨ ਕਰ ਲਈ ਸੀ। ਇੱਕ ਪੱਤਰ ਵਿੱਚ ਬਾਬੂ ਜੀ ਨੇ ਲਿਖਿਆ ਕਿ ''ਭਾਈ ਮਹਿੰਦਰ ਸਿੰਘ ਜੀ ਦੀ ਜ਼ਬਾਨੀ ਪਤਾ ਲਗਿਆ ਜੋ ਆਪ ਨੂੰ ਦਫਤਰ ਵਿਚ ਬਧੀਕ ਕੰਮ ਹੈ ਜਿਸ ਦੇ ਕਾਰਨ ਆਪ ਨੂੰ ਰਾਤ ਦੇ 1 ਬਜੇ ਤਕ ਅਪਨੇ ਘਰ ਉਸ ਕਵਿਤਾ ਦੀ ਸੁਧਾਈ ਕਰਨੀ ਪਈ।''

ਇਹ ਦਫਤਰ ਕਿਹੜਾ ਸੀ ਜਿਸ ਵਿੱਚ ਕੇਸਰੀ ਜੀ ਉਤੇ ਕੰਮ ਦਾ ਇੰਨਾ ਭਾਰ ਸੀ? ਨਿਸ਼ਚੇ ਹੀ ਇਹ ਰਿਆਸਤ ਪਟਿਆਲਾ ਵਿੱਚ ਉਨ੍ਹਾਂ ਦੀ ਨੌਕਰੀ ਵੇਲੇ ਦਾ ਹੀ ਦਫਤਰ ਸੀ। ਕੇਸਰੀ ਜੀ ਦਾ ਪੰਚ ਖਾਲਸਾ ਦੀਵਾਨ ਨਾਲ ਸੰਪਰਕ ਚਿੱਠੀ-ਪੱਤਰ ਰਾਹੀਂ ਹੀ ਸੀ। ਉਹ ਆਪਣੇ ਜੀਵਨ-ਕਾਲ ਵਿੱਚ ਦੋ ਕੁ ਵਾਰੀ ਹੀ ਪੰਚ ਖਾਲਸਾ ਦੀਵਾਨ ਦੇ ਕੇਂਦਰ ਭਸੌੜ ਗਏ ਸਨ। ਬਾਬੂ ਜੀ ਆਪਣੇ ਪੱਤਰਾਂ ਵਿੱਚ ਕੇਸਰੀ ਜੀ ਨੂੰ 'ਸ੍ਰੀਮਾਨ ਖਾਲਸਾ ਬੀਰ ਭਰਾਤਾ, ਕਵੀਰਾਜ ਭਾ: ਗੁਰਬਖਸ਼ ਸਿੰਘ ਜੀ ਸਾਹਿਬ' ਆਦਿ ਸ਼ਬਦਾਂ ਨਾਲ ਸੰਬੋਧਨ ਕਰਦੇ ਸਨ। ਇਹ ਸੰਭਵ ਹੈ ਕਿ ਕੇਸਰੀ ਜੀ ਪੰਚ ਖਾਲਸਾ ਦੀਵਾਨ ਦੇ ਕੰਮਾਂ ਵੱਲ, ਜਿਨ੍ਹਾਂ ਵਿੱਚ 'ਖਾਲਸਾ ਪਾਰਲੀਮੈਂਟ ਗਜ਼ਟ' ਦਾ ਆਨਰੇਰੀ ਐਡੀਟਰ ਹੋਣਾ ਵੀ ਸ਼ਾਮਲ ਹੈ, ਵਧੇਰੇ ਰੁਚਿਤ ਹੋਣ ਕਾਰਨ ਰਿਆਸਤ ਪਟਿਆਲਾ ਦੀ ਨੌਕਰੀ ਤੋਂ ਅਲਹਿਦਾ ਹੋ ਗਏ ਹੋਣ।

ਨੋਟ: ਕੇਸਰੀ ਜੀ ਦੀ ਰਚਨਾ 'ਕਲਮ ਤੇ ਤਲਵਾਰ ਦਾ ਸੰਬਾਦ' ਜਿਹੜੀ ਪਹਿਲੀ ਵਾਰ 3 ਜੂਨ 1915 ਨੂੰ ਛਪੀ, ਉੱਤੇ ਕੇਸਰੀ ਜੀ ਨੇ ਆਪਣਾ ਪਤਾ-'ਗੁਰਬਖ਼ਸ਼ ਸਿੰਘ 'ਕੇਸਰੀ' ਸਬ ਐਡੀਟਰ ਪਟਿਆਲਾ ਗਜ਼ਟ, ਪਟਿਆਲਾ ਸਟੇਟ' ਲਿਖਿਆ ਹੈ। ਇਸ ਪਿੱਛੋਂ ਉਹ ਉਹ ਪੂਰੇ ਐਡੀਟਰ ਕਦੋਂ ਬਣੇ ਜਾਂ ਬਣੇ ਹੀ ਨਹੀਂ, ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

ਚਲਦਾ *9814157137*

# ਹਿੰਦੂ ਰਾਜ ਜਾਂ ਭਾਰਤ ਦੇਸ਼ ਮਹਾਨ

ਗੁਰਮੇਲ ਸਿੰਘ ਖਾਲਸਾ

ਸਾਡੇ ਦੇਸ਼ ਦਾ ਇੱਕ ਸੰਵਿਧਾਨ ਹੈ । ਇਸ ਸੰਵਿਧਾਨ ਦੀ ਰਾਖੀ ਲਈ ਲੋਕਾਂ ਦੁਆਰਾ ਚੁਣੀ ਹੋਈ ਸਰਕਾਰ ਅਤੇ ਪ੍ਰਬੰਧਕੀ ਕਰਮਚਾਰੀ ਆਪੋ ਆਪਣੇ ਧਰਮਾਂ ਦੇ ਗ੍ਰੰਥਾਂ ਤੇ ਹੱਥ ਰੱਖ ਕੇ ਕਸਮ ਖਾਂਦੇ ਹਨ ਕਿ ਉਹ ਇਸ ਸੰਵਿਧਾਨ ਦੀ ਰਾਖੀ ਕਰਨਗੇ । ਸਾਡੇ ਦੇਸ਼ ਦੇ ਸੰਵਿਧਾਨ ਅਨੁਸਾਰ ਸਾਡੇ ਦੇਸ਼ ਦਾ ਨਾਂ ਭਾਰਤ ਹੈ । ਇਸ ਲਈ ਅਸੀਂ ਸਾਰੇ ਭਾਰਤੀ ਹਾਂ ਨਾਂ ਕਿ ਹਿੰਦੂ । 1947 ਨੂੰ ਭਾਰਤ ਵਰਸ਼ ਨੂੰ ਅਜਾਦ ਕਰਨ ਵੇਲੇ ਅੰਗਰੇਜਾਂ ਨੇ ਤਿੰਨ ਕੌਮਾਂ ਨੂੰ ਮਾਨਤਾ ਦਿੱਤੀ ਸੀ । ਇਹ ਤਿੰਨ ਕੌਮਾਂ ਹਨ:- ਸਿੱਖ, ਹਿੰਦੂ ਤੇ ਮੁਸਲਮਾਨ । ਭਾਰਤ ਦੇ ਕੌਮੀ ਝੰਡੇ ਦੇ ਰੰਗ ਵੀ ਤਿੰਨ ਹਨ ਜੋ ਕਿ ਤਿੰਨਾਂ ਕੌਮਾਂ ਦੀ ਪ੍ਰਤੀਨਿੱਧਤਾ ਕਰਦੇ ਹਨ । ਸਿੱਖਾਂ ਦਾ ਕੇਸਰੀ ਰੰਗ ਝੰਡੇ ਦੇ ਸੱਭ ਤੋਂ ਉੱਪਰ ਉਦੋਂ ਰੱਖਿਆ ਗਿਆ ਸੀ ਜਦੋਂ 31-10-1930 ਨੂੰ ਅੰਗਰੇਜ ਸਰਕਾਰ ਨਾਲ ਨਾ-ਮਿਲਵਰਤਨ ਦੀ ਅਗਵਾਈ ਕਰਨ ਲਈ ਬਾਬਾ ਖੜਕ ਸਿੰਘ ਜੀ ਨੂੰ ਸਟੈਚਰ ਤੇ ਪਾ ਕੇ ਲਿਆਂਦਾ ਗਿਆ ਸੀ । ਬਾਬਾ ਖੜਕ ਸਿੰਘ ਨੇ ਜੱਥੇ ਦੀ ਅਗਵਾਈ ਕੀਤੀ ਸੀ । ਵਿਚਕਾਰ ਹਿੰਦੂਆਂ ਦਾ ਚਿੱਟਾ ਰੰਗ ਹੈ ਅਤੇ ਹੇਠਾਂ ਹਰਾ ਰੰਗ ਮੁਸਲਮਾਨਾ ਦਾ ਹੈ ਬਾਕੀ ਜੋ ਵੀ ਧਰਮ ਆਉਂਦੇ ਹਨ ਬੋਧੀ ਆਦਿ ਉਹ ਸਾਰੇ ਝੰਡੇ ਦੇ ਵਿਚਕਾਰ ਦਿੱਤੇ ਅਸ਼ੋਕ ਚੱਕਰ ਵਿੱਚ ਆ ਜਾਂਦੇ ਹਨ । ਸੰਵਿਧਾਨਿਕ ਤੌਰ ਤੇ ਹੀ ਭਾਰਤ ਇੱਕ ਧਰਮ ਨਿਰਪੱਖ ਦੇਸ਼ ਹੈ । ਸਾਰੇ ਧਰਮਾਂ ਦੀ ਰਾਖੀ ਕਰਨ ਦੀ ਜ਼ਿੰਮੇਵਾਰੀ ਚੁਣੀ ਹੋਈ ਸਰਕਾਰ ਦੀ ਹੈ । 1947 ਭਾਰਤ ਦੀ ਵੰਡ ਵੇਲੇ ਲੋਕਾਂ ਨੇ ਆਪੋ ਆਪਣੇ ਧਰਮਾਂ ਅਨੁਸਾਰ ਜੀਣ ਲਈ 60 ਲੱਖ ਹਿੰਦੂ ਸਿੱਖ ਪਾਕਿਸਤਾਨ ਛੱਡ ਕੇ ਭਾਰਤ ਆਏ ਅਤੇ ਇਤਨੇ ਹੀ ਮੁਸਲਮਾਨ ਭਾਰਤ ਛੱਡ ਕੇ ਪਾਕਿਸਤਾਨ ਚਲੇ ਗਏ । ਆਪੋ ਆਪਣੇ ਧਰਮ ਨੂੰ ਪਹਿਲ ਦੇਣ ਲਈ ਭਾਰੀ ਜਮੀਨਾਂ ਜਾਇਦਾਦਾਂ ਆਦਿ ਵੀ ਪਿੱਛੇ ਹੀ ਛੱਡ ਆਏ । ਨੌਜੁਆਨ ਲੜਕੀਆਂ ਨੇ ਆਤਮ ਹੱਤਿਆਵਾਂ ਕੀਤੀਆਂ । ਉਸ ਵੇਲੇ ਪੰਜ ਲੱਖ ਲੋਕਾਂ ਦਾ ਕਤਲੇਆਮ ਹੋਇਆ । ਇਹ ਸੰਸਾਰ ਦੀ ਸੱਭ ਤੋਂ ਵੱਡੀ ਅਦਲਾ ਬਦਲੀ ਤੇ ਹਿੰਸਾ ਸੀ ।

ਭਾਰਤ ਦੇਸ਼ ਦੇ ਲੋਕਾਂ ਨੇ ਦੇਸ਼ ਦੀ ਵਾਗਡੋਰ ਕਾਂਗਰਸ ਨੂੰ ਸੰਭਾਲ ਦਿੱਤੀ । ਕਾਂਗਰਸ 'ਮੋਹਨ ਦਾਸ ਕਰਮ ਚੰਦ' ਦੀ ਨੀਤੀ ਤੇ ਰਾਜ ਕਰਨ ਲੱਗ ਪਈ । 'ਮੋਹਨਦਾਸ ਕਰਮਚੰਦ ਗਾਂਧੀ' ਬਾਰੇ ਸਾਡੇ ਦੇਸ਼ ਦਾ ਸੰਵਿਧਾਨ ਨਿਰਮਾਤਾ 'ਡਾ. ਬੀ.ਆਰ ਅੰਬੇਦਕਰ' ਜੀ ਇਉਂ ਲਿਖਦੇ ਹਨ, "ਜਦੀ ਏਸਾ ਪੁਰਸ਼ ਜਿਸ ਕੇ ਮੂੰਹ ਮੇ ਰਾਮ ਰਾਮ ਕਿੰਤੂ ਬਗਲ ਮੇ ਛੁਰੀ ਹੋ, ਮਹਾਤਮਾਂ ਕੀ ਉਪਾਧੀ ਕਾ ਪਾਤਰ ਹੋ ਸਕਤਾ ਹੈ ਤੋਂ ਵੋ ਮੋਹਨਦਾਸ ਕਰਮਚੰਦ ਗਾਂਧੀ ਥੇ" ਬਾਬਾ ਸਾਹਿਬ ਇੱਕ ਥਾਂ ਹੋਰ ਲਿਖਦੇ ਹਨ, " ਮੇਰੇ ਵਿਚਾਰ ਸੇ ਇਨਮੇ ਕੋਈ ਸੰਦੇਹ ਨਹੀਂ ਹੈ ਕਿ ਗਾਂਧੀ ਯੁੱਗ ਭਾਰਤ ਕਾ ਅੰਧਕਾਰ ਯੁੱਗ ਹੈ" ( ਪੁਸਤਕ : ਕਿਆ ਗਾਂਧੀ ਮਹਾਤਮਾਂ ਥੇ, ਡਾ.ਐਲ ਆਰ ਬਾਲੀ )

ਗਾਂਧੀ ਦੀ ਪਿਆਰੀ ਪੁਸਤਕ ਮੰਨੂ ਸਿਮਰਤੀ ਸੀ । ਕਾਂਗਰਸ ਨੇ ਰਾਜ ਮੰਨੂ ਸਿਮਰਤੀ ਅਨੁਸਾਰ ਕੀਤਾ ਹੈ । ਮੰਨੂ ਸਿਮਰਤੀ ਕੇਵਲ ਬ੍ਰਾਹਮਣ ਖੱਤਰੀ ਸੁਵਰਨ ਵਰਗ ਦੇ ਹਿੱਤਾਂ ਦੀ ਰਾਖੀ ਲਈ ਹੀ ਲਿੱਖਿਆ ਗਿਆ ਹੈ । ਕਾਂਗਰਸ ਨੇ ਭਾਰਤ ਵਿੱਚ ਇਹ ਹਾਲਤ ਬਣਾ ਦਿੱਤੀ । ਸੁਵਰਨਾ ਦੀ ਸੰਖਿਆ 13 ਪ੍ਰਤੀਸਤ ਹੈ ਪਰ ਦੇਸ਼ ਦੇ 92% ਵਪਾਰ, 94% ਜ਼ਮੀਨ, 88% ਨੌਕਰੀਆਂ ਅਤੇ 60% ਰਾਜਨੀਤੀ ਉੱਪਰ ਕਾਬਜ ਹਨ । ਭਾਰਤ ਵਿੱਚ 87% ਦਲਿਤ ਹਨ ਜੋ ਕਿ ਕੇਵਲ 8% ਨੌਕਰੀਆਂ 12% ਵਪਾਰ ਅਤੇ 6% ਜ਼ਮੀਨ ਤੇ ਕਾਬਜ ਹਨ । ਡਾ.ਬੀ.ਆਰ ਅੰਬੇਡਦਕਰ ਸਾਹਿਬ ਨੇ 24 ਦਸੰਬਰ 1927 ਨੂੰ ਮੰਨੂ ਸਿਮਰਤੀ ਜਲਾ ਦਿੱਤੀ ਸੀ । ਮੰਨੂ ਸਿਮਰਤੀ ਵਿਧਾਨ ਹੀ ਹਿੰਦੂ ਰਾਜ ਹੈ । ਅਜਾਦੀ ਤੋਂ ਬਾਅਦ ਕਾਂਗਰਸ ਨੇ ਮੰਨੂ ਸਿਮਰਤੀ ਅਨੁਸਾਰ ਰਾਜ ਕੀਤਾ ਇਸ ਲਈ ਦੇਸ਼ ਦੀ ਇਹ ਹਾਲਤ ਹੋਈ ਹੈ । ਅੱਜਕੱਲ ਭਾਰਤ ਦੀ ਆਬਾਦੀ 1 ਅਰਬ ਤੇਈ ਕਰੋੜ ਹੈ । ਇਹਨਾਂ ਵਿੱਚੋਂ 40 ਕਰੋੜ ਲੋਕ ਰੋਜਾਨਾ 20 ਰੁਪੈ ਨਾਲ

ਗੁਜਾਰਾ ਕਰਦੇ ਹਨ । 27 ਕਰੋੜ ਲੋਕ ਗਰੀਬੀ ਰੇਖਾਂ ਤੋਂ ਹੇਠਾਂ ਵਸਦੇ ਹਨ । 18 ਕਰੋੜ ਲੋਕ ਬੇ-ਘਰੇ ਹਨ । ਰਾਤ ਨੂੰ ਭੁੱਖੇ ਸੌਣ ਵਾਲੇ ਲੋਕ 20 ਕਰੋੜ ਹਨ । ਸਾਡੇ ਦੇਸ਼ ਵਿੱਚ 23 ਕਰੋੜ ਲੋਕ ਅਨਪੜ੍ਹ ਹਨ । 40 ਕਰੋੜ ਲੋਕਾਂ ਦੇ ਘਰਾਂ ਵਿੱਚ ਬਿਜਲੀ ਨਹੀਂ ਹੈ ।

ਗਾਧੀ ਨਹਿਰੂ ਦੀ ਪਹਿਲੀ ਨੀਤੀ ਇਹ ਸੀ ਕਿ ਦੇਸ਼ ਵਿੱਚੋਂ ਸਿੱਖਾਂ ਦਾ ਸਫਾਇਆ ਕੀਤਾ ਜਾਵੇ । ਇਸ ਕੰਮ ਲਈ ਕਾਂਗਰਸ ਨੇ ਦਲਿਤਾਂ ਦੀ ਵਿਸ਼ਾਲ ਬਹੁ ਗਿਣਤੀ ਨੂੰ ਵਰਤਿਆ । ਦੇਸ਼ ਦੀ ਗਰੀਬੀ ਦਾ ਕਾਰਨ ਸਿੱਖਾਂ ਨੂੰ ਹੀ ਪ੍ਰਚਾਰਿਆ ਗਿਆ । ਸਿੱਖ ਖਤਮ ਹੋ ਜਾਣਗੇ ਤਾਂ ਇਹ ਅਰਾਮ ਨਾਲ ਦਲਿਤਾਂ ਦੀ ਵਿਸ਼ਾਲ ਸੰਖਿਆ ਨੂੰ ਸੇਵਕ ਜਾਂ ਗੁਲਾਮ ਬਣਾ ਕੇ ਰੱਖਿਆ ਜਾ ਸਕਦਾ ਹੈ।68 ਸਾਲ ਕਾਂਗਰਸ ਨੇ ਸਿੱਖਾਂ ਨੂੰ ਖਤਮ ਕਰਨ ਤੇ ਲਗਾ ਦਿੱਤੇ। ਜਦਕਿ ਇਹ ਚੰਗੀ ਤਰਾਂ ਜਾਣਦੇ ਹਨ ਕੇ ਸਿੱਖਾਂ ਨੇ ਹੀ ਇਹਨਾਂ ਨੂੰ ਅਜ਼ਾਦੀ ਲੈ ਕੇ ਦਿੱਤੀ ਹੈ। ਭਾਰਤ ਵਿੱਚੋਂ ਸਿੱਖਾਂ ਦੀ ਬਹਾਦਰੀ ਦੇ ਸਬੂਤ ਮਿਟਾ ਦਿੱਤੇ ਹਨ ਪਰ ਲੰਡਨ ਦੀਆਂ ਲਾਇਬ੍ਰੇਰੀਆਂ ਵਿਚ ਇਹ ਸਾਰੇ ਸਬੂਤ ਸੰਭਾਲੇ ਪਏ ਹਨ। ਕਾਂਗਰਸ ਨੇ ਸਿੱਖਾਂ ਵਿਰੁੱਧ ਨਫ਼ਰਤ ਦਾ ਹੀ ਪ੍ਰਚਾਰ ਕੀਤਾ। ਦਲਿਤਾਂ ਨੂੰ ਸਿੱਖਾਂ ਦੇ ਵਿਰੋਧੀ ਬਣਾਇਆ। ਸਿੱਧੇ ਹਮਲਿਆਂ ਰਾਹੀਂ ਸਿੱਖਾਂ ਨੂੰ ਮਾਰਿਆ ਤੇ ਮਰਵਾਇਆ ਗਿਆ। ਜੂਨ 1984 ਨੂੰ ਕਾਂਗਰਸ ਆਪਣੇ ਅੰਤਮ ਨਿਸ਼ਾਨੇ ਤੇ ਸੀ। ਦਰਬਾਰ ਸਾਹਿਬ ਤੇ ਹਮਲਾ ਕਰ ਕੇ ਸਿੱਖਾਂ ਦਾ ਸਰਬਨਾਸ਼ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਗਈ। ਸਿੱਖਾਂ ਦਾ ਕਤਲੇਆਮ ਦੇਸ਼ ਦੀ ਰਾਜਧਾਨੀ ਤੋਂ ਸ਼ੁਰੂ ਕੀਤਾ ਗਿਆ। ਸਾਰੀ ਦੁਨਿਆ ਵਿਚ ਸਿੱਖਾਂ ਨੂੰ ਕੋਈ ਢੋਈ ਨਾ ਦੇਵੇ,ਇਸ ਕੰਮ ਲਈ ਸਾਰੀਆਂ ਖੁਫ਼ੀਆ ਏਜੰਸੀਆਂ ਨੂੰ ਲਗਾਇਆ ਗਿਆ। ਉਹਨਾਂ ਨੇ ਯਾਤਰੀਆ ਨਾਲ ਭਰਿਆ ਜਹਾਜ (ਕਨਿਸ਼ਕਾ) ਗਿਰਵਾਇਆ ਅਤੇ ਇਲਜਾਮ ਕਨੇਡਾ ਦੇ ਬੱਬਰ ਖਾਲਸਾ ਸਿੱਖਾਂ ਤੇ ਲਗਾਇਆ ਗਿਆ। ਕਨੇਡਾ ਦੀ ਉੱਚ ਅਦਾਲਤ ਨੇ ਸਿੱਖਾਂ ਨੂੰ ਬਾਈ-ਇੱਜਤ ਬਰੀ ਕੀਤਾ। ਪੰਜਾਬ ਦੇ ਸਰਦਾਰ ਸਰਬਜੀਤ ਸਿੰਘ ਵਰਗੇ ਦਲਿਤ ਸਿੱਖਾਂ ਨੂੰ ਬੱਬਰ ਖਾਲਸਾ ਸ: ਮਨਜੀਤ ਸਿੰਘ ਵਰਗੇ ਭੇਖ ਵਿੱਚ ਪਾਕਿਸਤਾਨ ਵਿੱਚ ਬੰਬ ਧਮਾਕੇ ਕਰਵਾਏ ਗਏ ਤਾਂ ਕਿ ਪਾਕਿਸਤਾਨ ਭੀ ਸਿੱਖਾਂ ਦਾ ਵੈਰੀ ਬਣ ਜਾਵੇ। ਪਾਕਿਸਤਾਨ ਵਾਲਿਆਂ ਇਸ ਸਾਰੀ ਹਕੀਕਤ ਦਾ ਸੱਚ ਦੁਨੀਆ ਦੇ ਸਾਹਮਣੇ ਕਰ ਦਿੱਤਾ। ਪੰਜਾਬੀ ਬੋਲੀ ਜਿਹੜੀ ਕਦੇ ਸਿੰਧ ਤੋਂ ਜਮਨਾ ਦੇ ਵਿਚਕਾਰ ਦੀ ਬੋਲੀ ਸੀ। ਉਸ ਨੂੰ ਇਹਨਾਂ ਮਾਨਤਾ ਹੀ ਨਹੀਂ ਦਿੱਤੀ। ਪੰਜਾਬ ਦਾ ਪਾਣੀ ਖੋਹ ਕੇ ਰਾਜਿਸਤਾਨ ਦੇ ਰੇਗਿਸਤਾਨ ਵਿਚ ਖਪਾ ਦਿੱਤਾ। ਆਮ ਲੋਕ ਅਤੇ ਸਰਕਾਰ ਸਿੱਖਾਂ ਪਿੱਛੇ ਲੱਗੀਂ ਰਹੀ। ਲੁਟੇਰੇ ਦੇਸ਼ ਨੂੰ ਲੁੱਟਦੇ ਰਹੇ। ਪੂੰਜੀ ਪਤੀ ਆਪਣੀਆਂ ਤਿਜੌਰੀਆਂ ਭਰਦੇ ਰਹੇ। 1947 ਦੇ ਸਾਲ ਤੋਂ ਹੀ ਕਾਂਗਰਸ ਨੇਤਾ ਰਾਜ ਕਰਨ ਲਈ ਹਾਬੜ ਕੇ ਪੈ ਗਏ ਕਿਉਂਕਿ ਸਦੀਆਂ ਦੀ ਗੁਲਾਮੀ ਤੋਂ ਬਾਅਦ ਰਾਜ ਆਇਆ ਸੀ। ਗਾਂਧੀ ਦੀ ਸੋਚ ਤਾਂ ਵਿਸ਼ਾਲ ਹਿੰਦੂ ਰਾਜ ਤੇ ਸੀ । ਮੁਸਲਮਾਨ ਇਹ ਗੱਲ ਸਮਝ ਗਏ ਸਨ । ਉਹਨਾਂ ਆਪਣਾ ਅਲੱਗ ਦੇਸ਼ ਪਾਕਿਸਤਾਨ ਬਣਾ ਲਿਆ। ਕਾਂਗਰਸ ਵਾਲਿਆਂ ਦਾ ਧਿਆਨ ਮੰਤਰੀ ਬਣ ਤੱਕ ਸੀ। ਦੇਸ਼ ਵਿਚ ਕਤਲੇਆਮ ਤੇ ਦੰਗੇ ਹੋ ਰਹੇ ਸਨ ਅਤੇ ਅੰਗਰੇਜ ਭਾਰਤ ਵਿਚੋਂ ਧੰਨ ਮਾਲ ਇੰਗਲੈਂਡ ਲੈ ਕੇ ਲਿਜਾ ਰਹੇ ਸਨ। ਜੋ ਭੀ ਉਹਨਾਂ ਪਾਸੋਂ ਲੈ ਕੇ ਜਾ ਹੋਇਆ,ਲੈ ਗਏ। ਬਾਕੀ ਰਹਿੰਦੀ-ਖੂੰਹਦੀ ਕਸਰ ਭਾਰਤ ਦੇ ਕਾਲੇ ਅੰਗਰੇਜ਼ਾਂ ਨੇ ਕੱਢ ਦਿੱਤੀ। ਦੇਸ਼ ਦੇ ਭ੍ਰਿਸ਼ਟਾਚਾਰੀ ਲੁਟੇਰਿਆਂ ਨੇ ਦੇਸ਼ ਦਾ ਧਨ ਮਾਲ ਸਵਿੱਟਜ਼ਰਲੈਂਡ ਦੀਆਂ ਬੈਂਕਾਂ ਵਿਚ 280 ਲੱਖ ਕਰੋੜ ਰੁਪਿਆ ਜਮਾ ਕਰ ਰੱਖਿਆ ਹੈ। ਭਾਰਤ ਦੇ ਸਾਰੇ ਪੂਜੀਪਤੀਆਂ ਦਾ ਅੱਧਾ ਪੈਸਾ ਕੇਵਲ ਪੰਜ ਮਨੁੱਖਾਂ ਕੋਲ ਹੋ ਗਿਆ ਜੋ ਕਿ 85.5 ਅਰਬ ਡਾਲਰ ਮਤਲੱਬ (523897)ਕਰੋੜ ਰੁਪਿਆ ਹੈ।

ਭਾਰਤ ਦੀ ਹਾਲਤ ਇੱਥੋਂ ਤੱਕ ਪਹੁੰਚਾਉਣ ਲਈ ਇਕੱਲੀ ਕਾਂਗਰਸ ਹੀ ਜੁੰਮੇਵਾਰ ਨਹੀਂ ਹੈ ਬਲਕਿ ਭਾਰਤੀ ਜਨਤਾ ਪਾਰਟੀ ਵਾਲੇ ਭੀ ਬਰਾਬਰ ਦੇ ਜੁੰਮੇਵਾਰ ਹਨ। ਘੱਟ ਗਿਣਤੀਆਂ ਨੂੰ ਖਤਮ ਕਰਨ ਲਈ ਬੀ.ਜੇ.ਪੀ. ਵਾਲੇ ਤਾਂ ਸਿੱਧਾ ਹੀ ਆਖਦੇ ਹਨ । ਅਪਰੇਸ਼ਨ ਬਲਿਊ ਸਟਾਰ ਵੇਲੇ ਕਾਗਰਸ ਨੂੰ ਬੀ.ਜੇ.ਪੀ. ਨੇ ਜਿਆਦਾ ਉਕਸਾਇਆ ਸੀ । ਬੀ.ਜੇ.ਪੀ. ਦੇ ਸਬੰਧ ਵਿੱਚ ਲੈਫ. ਜਨਰਲ ਕੁਲਦੀਪ ਸਿੰਘ ਬਰਾੜ ਆਪਣੀ ਕਿਤਾਬ 'ਸੱਚੀ ਕਹਾਣੀ ਸਾਕਾ ਨੀਲਾ ਤਾਰਾ' ਪੰਨਾ 15 ਤੇ ਲਿਖਦੇ ਹਨ,'ਅਕਾਲ ਤਖਤ

ਤੋਂ ਭਿੰਡਰਾਂਵਾਲੇ ਦੇ ਫੁਰਮਾਨ ਦੇ ਵਿਰੋਧ ਵਿੱਚ ਭਾਜਪਾ ਵਲੋਂ ਦਿੱਤੇ ਬਿਆਨਾ ਨਾਲ ਵੋਟ ਬੈਂਕ ਭਾਰਾ ਹੁੰਦਾ ਸੀ ਅਤੇ ਸ੍ਰੀ ਮਤੀ ਇੰਦਰਾ ਗਾਧੀ ਨੂੰ ਆਪਣੀ ਕੁਰਸੀ ਦੀ ਚਿੰਤਾ ਸੀ । ਜੇਕਰ ਭਾਜਪਾ ਇੰਨੀ ਫਿਕਰਮੰਦ ਸੀ ਤਾਂ ਅੱਜ ਤੱਕ ਚੀਨ ਪ੍ਰਤੀ ਆਪਣਾ ਸਖ਼ਤ ਰੁੱਖ ਅਪਣਾਏ । ਚੀਨ ਦੀ ਤਾਕਤ ਸਾਡੇ ਨਾਲੋ ਚਾਰ ਗੁਣਾ ਵੱਧ ਹੈ ਜਿਸ ਕਰਕੇ ਉਸ ਵਿਰੁੱਧ ਬੋਲਣਾ ਸਾਡੀ ਬੇਵਕੂਫੀ ਹੈ । ਭਾਜਪਾ ਪਾਰਟੀ ਦੇ ਲੀਡਰਾਂ ਵਲੋਂ ਉਸ ਸਮੇਂ ਬੇਲੋੜਾ ਜਿਆਦਾ ਰੌਲ਼ਾ ਪਾਏ ਜਾਣ ਕਰਕੇ ਇੰਦਰਾ ਗਾਧੀ ਨੂੰ ਅਕਾਲ ਤਖਤ ਉੱਤੇ ਹਮਲਾ ਕਰਨਾ ਪਿਆ । ਸੰਨ 1983 ਦੇ ਸਤੰਬਰ ਮਹੀਨੇ ਵਿੱਚ ਇੰਦਰਾ ਨੇ ਫੌਜੀ ਅਫ਼ਸਰਾਂ ਅਤੇ ਖ਼ਾਸ ਬੁੱਧੀਜੀਵੀਆਂ ਨਾਲ ਮੀਟਿੰਗ ਰੱਖੀ ਜਿਸ ਵਿੱਚ ਪੰਜਾਬ ਮਸਲੇ ਬਾਰੇ ਗੱਲ ਹੋਈ । ਜਿਥੇ ਕਾਗਰਸ ਕਿਸੇ ਸਮਝੌਤੇ ਤੇ ਹਾਂ ਕਰਦੀ ਉਥੇ ਭਾਜਪਾ ਵਾਲ਼ੇ ਆਪਣੇ ਗਰਮਾ-ਗਰਮ ਬਿਆਨ ਦਾਗ ਦਿੰਦੇ । ਜਿਸ ਦੇ ਸਿੱਟੇ ਵਜੋਂ ਇੰਦਰਾ ਗਾਂਧੀ ਕਿਸੇ ਦੂਸਰੀ ਪਾਰਟੀ ਨੂੰ ਉਭਰਨ ਦਾ ਮੌਕਾ ਨਹੀਂ ਸੀ ਦੇਣਾ ਚਾਹੁੰਦੀ । ਭਾਜਪਾ ਲੀਡਰ ਫੌਜੀ ਹਮਲੇ ਨੂੰ ਤਜਰੀਹ ਦੇ ਰਹੇ ਸਨ । ਉਹਨਾਂ ਮੁਤਾਬਕ ਦੁਨੀਆਂ ਅੱਗੇ ਆਪਣੀ ਤਾਕਤ ਦੀ ਅਜਮਾਇਸ਼ ਕਰਨ ਦਾ ਵਧੀਆ ਤਰੀਕਾ ਤੇ ਸਮਾਂ ਸੀ । ਪਰ ਇੰਦਰਾ ਗਾਂਧੀ ਦੂਰ ਅੰਦੇਸ਼ੀ ਤੋਂ ਕੰਮ ਲੈ ਰਹੀ ਸੀ । ਮੈਂ ਹੁਣ ਤੱਕ ਦੇਖਿਆ ਹੈ ਕਿ ਭਾਜਪਾ ਜਾਂ ਜਨਸੰਘੀਏ ਦੂਰੋਂ ਦੂਰੋਂ ਖ਼ਲੋ ਕੇ ਤਾਂ ਬਹੁਤ ਰੌਲ਼ਾ ਪਾਉਂਦੇ ਹਨ ਪਰ ਜੇ ਲੜਨਾ ਪੈ ਜਾਵੇ ਫਿਰ ਇਹ ਜਹਾਜ਼ ਦੀ ਸਪੀਡ ਨਾਲ ਪਿੱਛੇ ਨੂੰ ਭੱਜਦੇ ਹਨ । ਇੰਦਰਾ ਗਾਂਧੀ ਨੇ ਐਮਰਜੈਂਸੀ ਲਗਾਈ ਤਾਂ ਭਾਜਪਾ ਲੀਡਰਾਂ ਨੇ ਬੰਬਈ ਵਿੱਚ ਆਪਣੇ ਬਿਆਨ ਦਾਗ ਦਿੱਤੇ ਕਿ ਜੇਕਰ ਅਸੀਂ ਪਾਵਰ ਵਿੱਚ ਹੁੰਦੇ ਜਾਂ ਆਏ ਤਾਂ ਅਸੀਂ ਹਿੰਦੂਆਂ ਦੇ ਹੱਕਾਂ ਦੀ ਰਾਖੀ ਕਰਾਂਗੇ । ਅਸੀਂ 1962 ਵਿੱਚ ਚੀਨ ਦੀ ਜੰਗ ਵਿੱਚ ਆਪਣੇ ਗਵਾਚੇ ਹੋਏ ਥਾਂ ਨੂੰ ਜੋ 90 ਹਜਾਰ ਵਰਗ ਕਿਲੋਮੀਟਰ ਬਣਦਾ ਹੈ ਆਪਣੀ ਤਾਕਤ ਨਾਲ ਵਾਪਿਸ ਲਵਾਂਗੇ । ਇਤਨਾ ਕਹਿ ਦੇਣ ਨਾਲ ਹੀ ਦੁਸਹਿਰਾ ਗਰਾਉਂਡ ਵਿੱਚ ਪੰਜ ਲੱਖ ਦੇ ਇਕੱਠ ਵਿੱਚ ਤਾੜੀਆਂ ਦੀ ਗੜਗੜਾਹਟ ਹੋਈ । ਉਸ ਤੋਂ ਚੌਥੇ ਦਿਨ ਚੀਨ ਦੇ ਪ੍ਰਧਾਨ ਮੰਤਰੀ ਦਾ ਬਿਆਨ ਆ ਗਿਆ । ਉਸ ਨੇ ਕਿਹਾ ਕਿ ਇੱਕ ਜਿੰਮੇਵਾਰ ਲੀਡਰ ਨੂੰ ਜਿੰਮੇਵਾਰੀ ਵਾਲ਼ਾ ਬਿਆਨ ਦੇਣਾ ਚਾਹੀਦਾ ਹੈ । ਇੱਕ ਚੂਹੇ ਦੀ ਤਰਾਂ ਸ਼ਰਾਬ ਪੀ ਕੇ ਬਿੱਲੀ ਖਾਣ ਵਾਲ਼ੀ ਗੱਲ ਨਹੀਂ ਕਰਨੀ ਚਾਹੀਦੀ । ਅਸੀਂ 9 ਮਿੰਟਾਂ ਵਿੱਚ ਭਾਰਤ ਦੇ 13 ਵੱਡੇ ਸ਼ਹਿਰ ਬੰਬਾਂ ਨਾਲ ਉੜਾ ਸਕਦੇ ਹਾਂ ।...... ਇਹ ਬਿਆਨ ਆਉਣ ਤੋਂ ਬਾਅਦ ਭਾਜਪਾ ਦੇ ਲੀਡਰਾਂ ਨੇ ਚੀਨ ਦੇ ਰਾਜਦੂਤ ਕੋਲ਼ ਲਿਖਤੀ ਤੌਰ ਤੇ ਮੁਆਫੀਨਾਮਾ ਦਿੱਤਾ । ਜੇਕਰ ਏਹੋ ਬਿਆਨ ਭਿੰਡਰਾਂਵਾਲ਼ਾ ਦਿੰਦਾ ਫਿਰ ਉਹ ਮਰ ਤਾਂ ਜਾਂਦਾ ਪਰ ਮਾਫ਼ੀਨਾਮੇ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ । ਸਾਡੇ ਦੇਸ਼ ਦੀ ਬਹੁ-ਗਿਣਤੀ ਭਾਜਪਾ ਵਰਗੀ ਹੈ । ਇਸੇ ਕਰਕੇ ਕਈ ਸਦੀਆਂ ਤੱਕ ਗੁਲਾਮ ਰਿਹਾ । ਇੰਨਾ ਗੱਲਾਂ ਤੋਂ ਮੇਰਾ ਭਾਵ ਹੈ ਕਿ ਉਸ ਸਮੇਂ '1984' ਭਾਜਪਾ ਲੀਡਰਾਂ ਨੇ ਮੱਚਦੀ ਅੱਗ ਤੇ ਆਪਣੀ ਰੋਟੀ ਸੇਕਣ ਦੀ ਕੀਤੀ' (ਪੰਨਾ 83)

ਭਾਜਪਾ ਲੀਡਰਾਂ ਦੇ ਉਕਸਾਉਣ ਤੇ ਹੀ ਉਪਰੇਸ਼ਨ ਬਲਿਊ ਸਟਾਰ ਕਰਨਾ ਪਿਆ । ਸਾਨੂੰ ਭਾਰੀ ਨੁਕਸਾਨ ਉਠਾਉਣਾ ਪਿਆ ਜਨ.ਬਰਾੜ ਸਾਹਿਬ ਨੇ ਪੁਸਤਕ ਦੇ ਆਖਰੀ ਪੰਨੇ ਤੇ ਫੌਜੀ ਜਵਾਨਾ ਦੇ ਨੁਕਸਾਨ ਬਾਰੇ ਲਿਖਿਆ 'ਨੀਲਾ ਤਾਰਾ ਮੌਕੇ ਕੁੱਲ ਸੈਨਿਕ ਸ਼ਹੀਦ: 15307, ਕੁੱਲ ਸ਼ਹੀਦ ਅਫਸਰ: 43, ਕੁੱਲ ਜੇ.ਸੀ.ਓ. ਸ਼ਹੀਦ : 109, ਓ.ਆਰ. ਸ਼ਹੀਦ : 332, ਅਤੇ ਕੁੱਲ ਜਖਮੀ ; 17897 ( ਪੰਨਾ 88) ਉਹ ਇਹ ਭੀ ਲਿਖਦਾ ਕਿ ਸਾਡਾ ਇਤਨਾ ਨੁਕਸਾਨ ਪਾਕਿਸਤਾਨ ਤੇ ਚੀਨ ਦੀ ਲੜਾਈ ਵੇਲ਼ੇ ਭੀ ਨਹੀਂ ਹੋਇਆ। ਇਸ ਲਈ ਬੀ.ਜੇ.ਪੀ ਤੇ ਕਾਂਗਰਸ ਦੀ ਇੱਕੋ ਗਾਂਧੀ ਵਾਦੀ ਨੀਤੀ ਹੈ।

ਕਾਂਗਰਸ ਲੁਕਵੇਂ ਤੌਰ ਤੇ ਹਿੰਦੂ ਰਾਸਟਰ ਦੀ ਗੱਲ ਕਰਦੀ ਹੈ ਜਦ ਕਿ ਬੀ.ਜੇ.ਪੀ ਸਾਫ ਤੌਰ ਤੇ ਹਿੰਦੂ ਹਿੰਦੀ ਹਿੰਦੋਸਤਨ ਦੀ ਗੱਲ ਕਰਦੀ ਹੈ। ਕਾਂਗਰਸ ਮੁਸਲਮਾਨਾ ਦੀ ਹਿਤੈਸੀ ਹੋਣ ਦਾ ਢੌਂਗ ਕਰਦੀ ਹੈ ਜਦ ਕਿ ਬੀ.ਜੇ ਪੀ ਸਿੱਖਾਂ ਨਾਲ ਚੰਗੇ ਸਬੰਧਾਂ ਦਾ ਪਾਖੰਡ ਕਰਦੀ ਹੈ। ਅਖੀਰ ਕਾਫੀ ਦੇਰ ਤੋ ਕਰੇਲ਼ੀਆਂ ਲੈਂਦਾ ਸ੍ਰੀ ਨਰਿੰਦਰ ਮੋਦੀ ਨੇ ਬੀ.ਜੇ.ਪੀ ਰਾਂਹੀ ਤੇ ਮੁਸਲਮਾਨਾਂ ਦੀਆਂ ਲਾਸ਼ਾਂ ਤੋ ਦੀ ਹੋਕੇ ਅਤੇ ਅੰਬਾਨੀ ਅੰਦਾਨੀ ਦੇ ਘਨੇੜੇ ਚੜ੍ਹ ਕੇ ਹਿੰਦੋਸਤਾਨ ਦੀ ਸਤਾ ਤੇ ਕਬਜਾ ਕਰ ਲਿਆ।2002 ਵਿੱਚ ਗੁਜਰਾਤ ਵਿਖੇ

ਮੁਸਲਮਾਨਾਂ ਦਾ ਕਤਲੇਆਮ ਜੱਗ ਜਾਹਰ ਹੈ ਇਸ ਕਰਕੇ ਹੀ ਅਮਰੀਕਾ ਨੇ ਸ੍ਰੀ ਨਰਿੰਦਰ ਮੋਦੀ ਦੇ ਅਮਰੀਕਾ ਦਾਖਲੇ ਤੇ ਰੋਕ ਲਾਈ ਸੀ । ਸ੍ਰੀ ਅਮਿਤ ਸ਼ਾਹ ਜਿਸਨੂੰ ਲੋਕਾਂ ਨੇ ਕਾਤਲਾਂ ਦੇ ਟੋਲੇ ਦਾ ਨੇਤਾ ਕਿਹਾ ਸੀ ਅਤੇ ਜਿਸਦੇ ਖਿਲਾਫ ਅਦਾਲਤ ਵਿੱਚ ਮੁਕੱਦਮਾਂ ਭੀ ਚੱਲਿਆਂ ਸੀ। ਸ੍ਰੀ ਅਮਿਤ ਸ਼ਾਹ ਦੇ ਵਕੀਲ ਸ੍ਰੀ ਉਦੇ ਲਲਿਤ ਨੇ ਬਰੀ ਕਰਵਾ ਲਿਆਂ। 2014 ਦੀਆਂ ਲੋਕ ਸਭਾ ਚੋਣਾਂ ਜਿੱਤਣ ਉਪਰੰਤ ਸ੍ਰੀ ਨਰਿੰਦਰ ਮੋਦੀ ਦੇਸ਼ ਦਾ ਪ੍ਰਧਾਨ ਮੰਤਰੀ ਬਣ ਗਿਆ। ਸ੍ਰੀ ਅਮਿਤ ਸ਼ਾਹ ਬੀ.ਜੇ.ਪੀ ਦਾ ਪਾਰਟੀ ਪ੍ਰਧਾਨ ਬਣਾ ਦਿੱਤਾ ਅਤੇ ਵਕੀਲ ਸ੍ਰੀ ਉਦੇ ਲਲਿਤ ਨੂੰ ਸੁਪਰੀਮ ਕੋਰਟ ਦਾ ਜੱਜ ਬਣਾ ਦਿੱਤਾ। ਬੀ.ਜੇ.ਪੀ ਦੇ 288 ਲੋਕ ਸਭਾ ਮੈਂਬਰਾਂ ਵਿੱਚੋਂ ਸ੍ਰੀ ਮਤੀ ਸਿਮਰਤੀ ਇਰਾਨੀ ਜੋ ਕਿ ਚੋਣ ਹਾਰੀ ਹੋਈ ਹੈ, ਤੋਂ ਸਿਆਣਾ ਕੋਈ ਚੁਣਿਆਂ ਹੋਇਆਂ ਮੈਂਬਰ ਨਹੀਂ ਅਤੇ ਹਾਰੇ ਹੋਏ ਸ੍ਰੀ ਅਰੁਨ ਜੇਤਲੀ ਨੂੰ ਰੱਖਿਆ ਅਤੇ ਵਿੱਤ ਮੰਤਰੀ ਮੰਤਰਾਲੇ ਵਿੱਚ ਲਗਾਇਆ ਗਿਆ । ਇਹ ਸਰਾਸਰ ਲੋਕਤੰਤਰ ਦੀ ਹੱਤਿਆ ਹੈ । ਸ੍ਰੀ ਅਮਿਤ ਸ਼ਾਹ ਪਾਰਟੀ ਪ੍ਰਧਾਨ ਹੋਣ ਦੇ ਨਾਤੇ ਕਾਂਗਰਸ ਮੁਕਤ ਦੇਸ਼ ਬਣਾਉਣ ਦੀਆਂ ਨੀਤੀਆਂ ਲਾਗੂ ਕਰ ਰਿਹਾ ਹੈ । ਲੱਗਦਾ ਹੈ ਇਹਨਾਂ ਦਾ ਅਗਲਾ ਨਿਸ਼ਾਨਾ ਸਿੱਖਾ ਅਤੇ ਮੁਸਲਮਾਨਾ ਦਾ ਭੇੜ ਕਰਾ ਕੇ ਦੋਨਾਂ ਨੂੰ ਖਤਮ ਕਰਕੇ ਵਿਸ਼ਾਲ ਦਲਿਤ ਸਮੂੰਹ ਨੂੰ ਗੁਲਾਮ ਜਾਂ ਸੇਵਕ ਬਣਾ ਕੇ ਰੱਖਣਾ ਹੈ । ਇਹੀ ਇਹਨਾਂ ਦਾ ਹਿੰਦੂ ਰਾਸ਼ਟਰ ਹੈ । ਆਰ.ਐਸ.ਐਸ. ਦਾ ਇੱਕ ਸਿੱਖਾਂ ਦਾ ਵਿੰਗ ਹੈ ਜਿਸ ਨੂੰ ਰਾਸਟਰੀ ਸਿੱਖ ਸੰਗਤ ਕਿਹਾ ਜਾਂਦਾ ਹੈ । ਇਵੇਂ ਹੀ ਇਹਨਾਂ ਦਾ ਇੱਕ ਮੁਸਲਮਾਨਾ ਦਾ ਵਿੰਗ ਭੀ ਹੈ , ਇਹਨਾਂ ਦਾ ਕੰਮ ਹੈ ਕਿ ਸਿੱਖਾਂ ਤੇ ਮੁਸਲਮਾਨਾ ਨੂੰ ਲੜਾਉਣਾ ਅਤੇ ਇਸ ਵਿੱਚ ਜੋ ਅਸਲੀ ਮੁਸਲਮਾਨ ਜਾਂ ਸਿੱਖ ਆ ਜਾਣਗੇ ਉਹਨਾਂ ਨੂੰ ਪੁਲਿਸ ਜਾਂ ਫੌਜ ਰਾਂਹੀ ਮਰਵਾਉਣਾ । ਨਾਨਕਸ਼ਾਹੀ ਸਿੱਖਾਂ ਅਤੇ ਅਸਲੀ ਮੁਸਲਮਾਨਾਂ ਵਿੱਚ ਕੋਈ ਵੈਰ ਭਾਵ ਨਹੀਂ ਹੈ ਦੋਨੋ ਹੀ ਇੱਕ ਅਲਹ ਵਾਹਿਗੁਰੂ ਨੂੰ ਮੰਨਦੇ ਹਨ । ਗੁਰੂ ਨਾਨਕ ਸਾਹਿਬ ਜੀ ਦਾ ਤਾਂ ਇੱਕ ਮੁਸਲਮਾਨ ਸਾਥੀ ਭਾਈ ਮਰਦਾਨਾ ਜੀ ਹੀ ਸੀ ਜੋ ਕਿ ਅੰਤ ਤੱਕ ਗੁਰੂ ਜੀ ਨਾਲ ਰਿਹਾ । ਪੰਜਵੇਂ ਨਾਨਕ ਜੀ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਇੱਕ ਮੁਸਲਮਾਨ ਸਾਂਈ ਮੀਆਂ ਮੀਰ ਜੀ ਤੋਂ ਰਖਵਾਈ ਸੀ । ਨਾਨਕਸ਼ਾਹੀ ਸਿੱਖਾਂ ਨੂੰ ਸੁਚੇਤ ਹੋਣ ਦੀ ਲੋੜ ਹੈ । ਗੁਰਮਤਿ ਦੇ ਧਾਰਨੀ ਹੋ ਕੇ ਸੰਤ ਭਿੰਡਰਾਂਵਾਲਿਆਂ ਵਰਗੀ ਦ੍ਰਿੜਤਾ ਅਤੇ ਦਲੇਰੀ ਪੈਦਾ ਕਰਨ ਤਾ ਕਿ ਜਦੋਂ ਮੁਸੀਬਤ ਸਿਰ ਆ ਹੀ ਪਵੇ ਤਾਂ ਦੋ ਦੋ ਹੱਥ ਕਰਨ ਦੇ ਸਮਰੱਥ ਹੋਣ ।

ਸਾਰੇ ਦੇਸ਼ ਚੋਂ ਬੀ.ਜੇ.ਪੀ. ਦੀ ਹੂੰਝਾ ਫੇਰੂ ਜਿੱਤ ਨੇ ਇਹਨਾਂ ਦਾ ਦਿਮਾਗ ਸਤਵੇਂ ਅਸਮਾਨ ਤੇ ਪਹੁੰਚਾ ਦਿੱਤਾ । ਆਰ.ਐਸ.ਐਸ. ਵਾਲੇ ਹਿੰਦੂ ਰਾਸ਼ਟਰ ਬਾਰੇ ਨਿੱਤ ਨਵੇਂ ਬਿਆਨ ਦੇਂਦੇ ਹਨ । ਉਧਰੋਂ ਅਲ ਕਾਇਦਾ ਦੇ ਅਲ ਜੁਵੇਹਰੀ ਭੀ ਹਿੰਦੋਸਤਾਨ ਨੂੰ ਮੁਸਲਮਾਨ ਦੇਸ਼ ਵਿੱਚ ਬਦਲਣ ਦੇ ਬਿਆਨ ਦੇ ਰਿਹਾ ਹੈ । ਸ੍ਰੀ ਨਰਿੰਦਰ ਮੋਦੀ ਜੀ ਜਪਾਨ ਜਾ ਕੇ ਗੀਤਾ ਭੇਂਟ ਕਰਕੇ ਵਿਕਾਸ ਦੀਆਂ ਗੱਲਾਂ ਦਾ ਢੋਲ ਪਿੱਟ ਰਿਹਾ ਹੈ । ਮੋਹਨ ਭਾਗਵਤ ਜੀ ਬਿਆਨ ਦੇਂਦੇ ਹਨ ਕਿ ਸਿੱਖ ਹਿੰਦੂ ਹਨ । ਪਹਿਲਾਂ ਇਹਨਾਂ ਨੂੰ ਇਹ ਤਾਂ ਪਤਾ ਕਰ ਲੈਣਾ ਚਾਹੀਦਾ ਹੈ ਕਿ ਹਿੰਦੂ ਕੋਈ ਕੌਮ ਹੈ ਭੀ ਜਾਂ ਨਹੀਂ । ਵੇਦਾਂ ਪੁਰਾਣਾ, ਮਹਾਭਾਰਤ ਤੇ ਰਮਾਇਣ ਵਿਚ ਤਾਂ ਹਿੰਦੂ ਸ਼ਬਦ ਹੀ ਨਹੀਂ ਹੈ । ਸਿੱਖਾਂ ਦਾ ਬਾਨੀ ਗੁਰੂ ਨਾਨਕ ਸਾਹਿਬ ਜੀ ਅਤੇ ਮੁਸਲਮਾਨਾ ਦਾ ਮੋਢੀ ਹਜਰਤ ਮੁਹੰਮਦ ਸਾਹਿਬ ਤੇ ਇਸਾਈਆਂ ਦਾ ਜਨਮ ਦਾਤਾ ਈਸਾ ਮਸੀਹ ਜੀ ਹਨ । ਹਿੰਦੂਆਂ ਦਾ ਕੋਈ ਪਤਾ ਹੀ ਨਹੀਂ ਲਗਦਾ । ਜਦੋਂ ਹਿੰਦੂ ਸ਼ਬਦ ਦਾ ਅਰਥ ਡਿਕਸ਼ਨਰੀ ਵਿੱਚੋਂ ਲੱਭਦੇ ਹਾਂ ਮਤਲਬ ਗਿਲਾਨੀ ਭਰਿਆ ਮਿਲਦਾ ਹੈ । ਇਸ ਲਈ ਮੋਹਨਭਾਗਵਤ ਜੀ ਜਦੋਂ ਤੁਸੀਂ ਸਿੱਖਾਂ ਨੂੰ ਹਿੰਦੂ ਆਖਦੇ ਹੋ ਤਾਂ ਸਾਨੂੰ ਇਸ ਤਰਾਂ ਲੱਗਦਾ ਹੈ ਜਿਵੇਂ ਕੋਈ ਸਾਨੂੰ ਕਾਲਾ ਚੋਰ ਤੇ ਗੁਲਾਮ ਕਹੇ । ਸਿੱਖ ਇੱਕ ਵੱਖਰੀ ਕੌਮ ਹੈ । ਇਹਨਾਂ ਦੇ ਖੂਨ ਵਿੱਚ ਸੁਤੰਤਰਤਾ ਕੁੱਟ-ਕੁੱਟ ਕੇ ਭਰੀ ਹੋਈ ਹੈ । ਦੁਨੀਆਂ ਵਾਲਿਆਂ ਨੇ ਸਿੱਖਾਂ ਨੂੰ ਅਜਮਾਇਆ ਹੋਇਆ ਹੈ । ਸ੍ਰੀ ਨਰਿੰਦਰ ਮੋਦੀ ਜੀ ਪਾਕਿਸਤਾਨ ਨੂੰ ਧਮਕੀਆਂ ਦੇਣੀਆਂ ਛੱਡੋ । ਪਹਿਲਾਂ ਸੈਨਾ ਵਿੱਚ ਗੁਜਰਾਤ ਰਜਮੈਂਟਾਂ ਖੜੀਆਂ ਕਰਕੇ ਉਹਨਾਂ ਨੂੰ ਬਾਰਡਰ ਤੇ ਤੈਨਾਤ ਕਰੋ । ਦੇਸ਼ ਭਗਤੀ ਦਾ ਮਤਲਬ ਆਪਣੇ ਆਪ ਸਮਝ ਆ ਜਾਵੇਗਾ । ਭਾਰਤ ਕੋਈ ਛੋਟਾ ਮੋਟਾ ਦੇਸ਼ ਨਹੀਂ ਹੈ । ਇਸ ਦੀ ਵਾਗਡੋਰ ਠੀਕ ਹੱਥਾਂ ਵਿੱਚ ਆ ਜਾਵੇ ਤਾਂ ਭਾਰਤ ਦੁਨੀਆ ਵਿੱਚ ਪਹਿਲੇ ਦਰਜੇ ਦੀ ਭੂਮਿਕਾ ਨਿਭਾ ਸਕਦਾ ਹੈ । ਫਿਰ

ਬਾਕੀ ਸਫਾ 26 'ਤੇ

# ਭ੍ਰਿਸ਼ਟ ਰਾਜਨੀਤਕ ਨੇਤਾਵਾਂ ਦਾ ਕਰੂਪ ਚਿਹਰਾ ਤੇ ਭਾਰਤੀ-ਵੋਟਰ ਦੀ ਜ਼ਿੰਮੇਵਾਰੀ

*ਅਮਰੀਕ ਸਿੰਘ ਸ਼ੇਰ ਖਾਂ*

ਅਸੀਂ ਇੱਕ ਲੋਕਤੰਤਰਿਕ ਦੇਸ ਦੇ ਵਾਸੀ ਹਾਂ। ਲੋਕਤੰਤਰਿਕ ਵਿਵਸਥਾ ਵਿੱਚ ਆਪਣੇ ਤੇ ਰਾਜ ਕਰਨ ਲਈ ਰਾਜੇ-ਵਜ਼ੀਰ ਖੁਦ ਅਸੀਂ ਆਪਣੀ ਮਰਜ਼ੀ ਨਾਲ ਚੁਣਨੇ ਹੁੰਦੇ ਹਨ। ਜੇ ਰਾਜਨੀਤਕ-ਵਿਗਿਆਨ ਦੇ ਨਜ਼ਰੀਏ ਤੋਂ ਦੇਖੀਏ ਤਾਂ ਸਾਡੇ ਉੱਤੇ ਚੰਗਾ ਜਾਂ ਮਾੜਾ ਰਾਜ ਜੋ ਲੋਕ ਕਰ ਰਹੇ ਹਨ ਐਸਾ ਕਰਨ ਦਾ ਅਧਿਕਾਰ ਅਸੀਂ ਖੁਦ ਹੀ ਉਹਨਾਂ ਲੋਕਾਂ ਨੂੰ ਦਿੱਤਾ ਹੈ। ਜਦ ਅਸੀਂ ਕਿਸੇ ਸਮੂਹ ਨੂੰ ਆਪਣੀ ਇੱਛਾ ਨਾਲ ਚੁਣ ਹੀ ਲਿਆ ਹੈ ਤਾਂ ਫਿਰ ਉਹਨਾਂ ਦੁਆਰਾ ਲਏ ਜਾ ਰਹੇ ਚੰਗੇ-ਮੰਦੇ ਫੈਸਲਿਆਂ ਲਈ ਵੀ ਤਾਂ ਅਸੀਂ ਖੁਦ ਹੀ ਜ਼ਿੰਮੇਵਾਰ ਹਾਂ।

ਉਪਰੋਕਤ ਭੂਮਿਕਾ ਦਾ ਸਪੱਸ਼ਟ ਮਤਲਬ ਇਹੀ ਹੈ ਕਿ ਸਾਨੂੰ ਆਪਣੇ ਵੋਟ ਦੇ ਅਧਿਕਾਰ ਨੂੰ ਏਨੀ ਸੋਚ-ਸਮਝ ਨਾਲ ਵਰਤਣਾ ਚਾਹੀਦੇ ਕਿ ਬਾਦ 'ਚ ਪਛਤਾਵੇ ਦੀ ਕੋਈ ਗੁੰਜਾਇਸ਼ ਨਾ ਬਚੇ। ਸਾਡਾ ਲਿਆ ਗਿਆ ਫੈਸਲਾ ਦੇਸ ਦੀ ਤਰੱਕੀ ਜਾਂ ਵਿਨਾਸ਼ ਨੂੰ ਤੈਅ ਕਰਦਾ ਹੈ। ਏਸੇ ਫੈਸਲੇ ਸਦਕਾ ਹੀ ਚੋਰ-ਉਚੱਕੇ ਜਾਂ ਫਿਰ ਨੇਕੀ ਦੀ ਮੂਰਤ ਉਮੀਦਵਾਰਾਂ ਦੋਹਾਂ ਨੂੰ ਸਾਡੇ ਤੇ ਰਾਜ ਕਰਨ ਦਾ ਅਧਿਕਾਰ ਸੌਂਪਿਆ ਜਾਣਾ ਹੁੰਦਾ ਹੈ। ਇਹ ਸਾਡੇ ਤੇ ਨਿਰਭਰ ਕਰਦਾ ਹੈ ਕਿ ਅਸੀਂ ਆਪਣੇ ਆਪ ਤੇ ਰਾਜ ਕਰਨ ਦਾ ਅਧਿਕਾਰ ਗੁੰਡੇ-ਬਦਮਾਸ਼ਾਂ ਦੇ ਹੱਥ ਦੇਣਾ ਹੈ ਜਾਂ ਫਿਰ ਧਰਮਾਤਮਾ-ਪੁਰਸ਼ਾਂ ਦੇ ਹੱਥ।

ਕਹਿਣ ਨੂੰ ਭਾਵੇਂ ਸਾਡਾ ਸਮਾਜ ਆਪਣੇ-ਆਪ ਨੂੰ ਇੱਕਵੀਂ ਸਦੀ ਦੇ ਹਾਣ ਦਾ ਸਮਝੀ ਬੈਠਾ ਹੋਵੇ ਪਰ ਜੋ ਅਸਲੀਅਤ ਆਮਿਰ ਖਾਂ ਦੇ ਜੀਵੰਤ ਸ਼ੋਅ 'ਸੱਤਿਆਮੇਵ ਜਯਤੇ' ਚੋਂ ਝਲਕਦੀ ਹੈ, ਉਸ ਮੁਤਾਬਕ ਅਸੀਂ ਅੱਜ ਵੀ ਸਿਰੇ ਦੇ ਸਵਾਰਥੀ, ਲੋਭੀ-ਲਾਲਚੀ ਤੇ ਚੰਦ ਕੁ ਛਿੱਲੜਾਂ ਤੇ ਆਪਣੇ ਵੋਟ ਦੇ ਅਧਿਕਾਰ ਨੂੰ ਵੇਚਣ ਵਾਲੇ ਹੇਠਲੇ ਦਰਜ਼ੇ ਦੇ ਇਨਸਾਨ ਹਾਂ। ਸ਼ਾਇਦ ਤਾਂ ਹੀ ਸੈਂਕੜੇ ਅਪਰਾਧੀ ਕਿਸਮ ਦੇ ਲੋਕ ਸਾਡੀਆ ਹੀ ਵੋਟਾਂ ਨਾਲ ਸੰਸਦ ਭਵਨ ਤੇ ਵਿਧਾਨ ਸਭਾਵਾਂ ਤੱਕ ਪਹੁੰਚਣ 'ਚ ਕਾਮਯਾਬ ਹੋ ਰਹੇ ਹਨ।

'ਐਸੋਸੀਏਸ਼ਨ ਫਾਰ ਡੈਮੋਕ੍ਰੇਟਿਕ ਰਿਫਾਰਮ' ਨਾਂ ਦੀ ਸੰਸਥਾ ਜੋ ਸਿਵਲ-ਸੁਸਾਇਟੀ ਦੇ ਸਿਆਣੇ ਲੋਕਾਂ ਦੀ ਉਪਜ ਹੈ ਤੇ ਭ੍ਰਿਸ਼ਟ ਨੇਤਾਵਾਂ ਦੇ ਦਾਗੀ ਕਿਰਦਾਰਾਂ 'ਤੇ ਨਜ਼ਰ ਰੱਖਦੀ ਹੈ,ਉਸਦੇ ਅੰਕੜੇ ਸਭ ਨੂੰ ਚੌਂਕਾ ਦੇਣ ਵਾਲੇ ਹਨ।

ਇਹਨਾਂ ਅੰਕੜਿਆਂ ਮੁਤਾਬਕ ਸਾਡੇ ਕੁੱਲ ੫੪੩ ਲੋਕ-ਸਭਾ ਮੈਂਬਰਾਂ ਵਿੱਚੋਂ ਸੰਨ ੨੦੦੪ ਦੀ ਚੁਣੀ ਗਈ ਸੰਸਦ ਵਿੱਚ ੧੨੯ ਮੈਂਬਰ ਦਾਗੀ ਸਨ ਜਿੰਨ੍ਹਾਂ ਤੇ ਕਈ ਕਿਸਮ ਦੇ ਖਤਰਨਾਕ ਅਪਰਾਧਿਕ ਮਾਮਲੇ ਚੱਲ ਰਹੇ ਸਨ। ਇਹਨਾਂ ਅੰਕੜਿਆਂ ਦੀ ਸਾਂਝ ਪਵਾਉਂਦਿਆਂ ਪ੍ਰੋ: ਜਗਦੀਸ਼ ਸਿੰਘ ਕੋਚਰ ਦਾ ਕਹਿਣਾ ਹੈ ਕਿ ਸੰਨ ੨੦੦੯ ਦੀ ਲੋਕ-ਸਭਾ'ਚ ਇਹਨਾਂ ਦਾਗੀ ਮੈਂਬਰਾਂ ਦੀ ਗਿਣਤੀ ੧੬੨ ਹੋ ਗਈ ਹੈ ਭਾਵ ੨੦੦੪ ਤੋਂ ਬਾਦ ਇਹਨਾਂ ਅੰਕੜਿਆਂ 'ਚ ਨਿਰੰਤਰ ਵਾਧਾ ਹੋ ਰਿਹਾ ਹੈ।

ਜੇ ਵੱਖ ਵੱਖ ਪਾਰਟੀਆਂ ਦੇ ਦਾਗੀ ਉਮੀਦਵਾਰਾਂ ਦੀ ਫੀਸਦੀ ਦਰ 'ਤੇ ਨਿਗਾਹ ਮਾਰੀ ਜਾਵੇ ਤਾਂ ਭਾਰਤੀ ਜਨਤਾ ਪਾਰਟੀ ਦੇ ਸੰਸਦ 'ਚ ਪਹੁੰਚੇ ੩੯ ਫੀਸਦੀ ਸੰਸਦ ਮੈਂਬਰ ਦਾਗੀ ਨੇ, ਕਾਂਗਰਸ ਦੇ ੨੧ ਫੀਸਦੀ, ਹਿੰਦੂ ਧਰਮ ਦੀ ਠੇਕੇਦਾਰ ਸ਼ਿਵ-ਸੈਨਾ ਦੇ ੮੨ ਫੀਸਦੀ, ਸਿਧਾਂਤਾਂ ਦਾ ਢੰਡੋਰਾ ਪਿੱਟਣ ਵਾਲੀ ਸੀ.ਪੀ. ਆਈ ਦੇ ੧੯ ਫੀਸਦੀ,ਤੈਲਗੂ ਦੇਸਮ ਪਾਰਟੀ ਦੇ ੩੩ ਫੀਸਦੀ ਮੈਂਬਰ ਵੱਖ-ਵੱਖ ਅਪਰਾਧਿਕ ਮਾਮਲਿਆਂ 'ਚ ਲਿਪਤ ਨੇ। ਹੈਰਾਨੀਜਨਕ ਤੱਥ ਇਹ ਵੀ ਸਾਹਮਣੇ ਆਏ ਹਨ ਕਿ ਝਾਰਖੰਡ ਮੁਕਤੀ ਮੋਰਚਾ ਦੇ ੧੦੦ ਫੀਸਦੀ ਸੰਸਦ ਮੈਂਬਰਾਂ (ਸ਼ਤ ਪ੍ਰਤੀਸ਼ਤ, ਇੱਕ ਵੀ ਬਚਿਆ ਨਹੀਂ) ਨੇ ਆਪਣੇ ਮੱਥੇ ਤੇ 'ਅਪਰਾਧਿਕ ਰਿਕਾਰਡ' ਦਾ ਕਾਲਾ ਧੱਬਾ ਲਵਾ ਕੇ 'ਸਰਵੋਤਮ-ਭ੍ਰਿਸ਼ਟਤਾ' ਦਾ ਖਿਤਾਬ ਆਪਣੇ ਨਾਂ ਕਰਵਾ ਲਿਆ ਹੈ।

ਡਾ. ਜਗਦੀਸ ਕੋਚਰ ਦਾ ਇਹ ਵੀ ਕਹਿਣਾ ਹੈ ਕਿ ਕੁਝ ਦਾਗੀ ਰਾਜਨੀਤਕ ਨੇਤਾ ਆਪਣੇ ਹੱਕ 'ਚ ਇਹ ਵੀ ਬੇਤੁਕਾ ਤਰਕ ਦੇਂਦੇ ਹਨ ਕਿ ਰਾਜਨੀਤਕ ਕੈਰੀਅਰ ਦੌਰਾਨ ਦਫਾ ੧੪੪ ਜਿਹੀਆਂ ਧਾਰਾਵਾਂ ਤੋੜਨ ਕਰਕੇ ਕਈ ਵਾਰ ਉਹਨਾਂ ਤੇ ਅਕਸਰ ਕੇਸ ਦਰਜ਼ ਹੋ ਜਾਂਦੇ ਹਨ ਜਦ ਕਿ ਅੰਕੜਿਆਂ ਤੇ ਝਾਤ ਮਾਰਿਆਂ ਇਹ ਸਾਫ ਨਜ਼ਰ ਆਉਂਦਾ ਹੈ ਕਿ ੧੬੨ ਚੋਂ ੭੬ ਦੇ ਕਰੀਬ ਦਾਗੀ ਸਾਂਸਦ ਐਸੇ ਹਨ ਜਿੰਨ੍ਹਾਂ ਤੇ ਕਤਲ, ਇਰਾਦਾ ਕਤਲ, ਅਗਵਾਕਾਰੀ, ਡਕੈਤੀ,ਬਲਾਤਕਾਰ ਆਦਿ ਜਿਹੇ ਸੰਗੀਨ ਇਲਜ਼ਾਮ ਨੇ। ਜਿਸ ਤੋਂ ਸਾਫ ਹੈ ਕਿ ਜਿੰਨ੍ਹਾਂ ਲੋਕਾਂ ਨੇ ਕਾਨੂੰਨ ਬਨਾਉਣ ਤੇ ਲਾਗੂ ਕਰਾਉਣੇ ਨੇ, ਉਹ ਖੁਦ ਹੀ ਕਾਨੂੰਨ ਤੋੜ ਰਹੇ ਨੇ।

ਜੇ ਵਿਧਾਨ ਸਭਾਵਾਂ ਦੇ ਮੈਂਬਰਾਂ ਵੱਲ ਨਿਗਾਹ ਮਾਰੀ ਜਾਵੇ ਤਾਂ ਦੇਸ ਦੀਆਂ ਵੱਖ ਵੱਖ ਵਿਧਾਨ ਸਭਾਵਾਂ ਦੇ ੪੦੩੨ ਵਿਧਾਇਕਾਂ ਵਿੱਚੋਂ ੧੨੬੪ ਵਿਧਾਇਕਾਂ ਦੇ ਖਿਲਾਫ ਵੀ ਅਪਰਾਧਿਕ ਮੁਕੱਦਮੇ ਦਰਜ਼ ਨੇ। ਭ੍ਰਿਸ਼ਟ ਵਿਧਾਇਕਾਂ ਦੀ ਅਪਰਾਧਿਕ ਦਰ ਸੰਸਦ ਮੈਂਬਰਾਂ ਦੀ ੩੦ ਫੀਸਦੀ ਅਪਰਾਧਿਕ ਦਰ ਦੇ ਮੁਕਾਬਲੇ ੩੧ ਫੀਸਦੀ ਹੈ ਭਾਵ ਸੰਸਦ ਮੈਂਬਰਾਂ ਨਾਲੋਂ ਵਿਧਾਇਕ ੦੧ ਫੀਸਦੀ ਵਾਧੇ ਦਾ 'ਕਾਲਾ ਟਿੱਕਾ' ਲਗਵਾ ਕੇ ਗੁੰਡਾ-ਗਰਦੀ ਦੀ ਇਸ ਅਪਰਾਧਕ ਦੌੜ 'ਚ ਜੇਤੂ ਕਰਾਰ ਦਿੱਤੇ ਜਾ ਸਕਦੇ ਹਨ।

ਪ੍ਰੋ:ਜਗਦੀਸ਼ ਕੋਚਰ ਦਾ ਕਹਿਣਾ ਹੈ ਕਿ ਦਿੱਲੀ 'ਚ ਵਾਪਰੇ 'ਨਿਰਭੈਆ ਕਾਂਡ' ਤੋਂ ਬਾਦ ਜਦ ਉਹਨਾਂ ਦੇ ਸਾਥੀਆਂ ਨੇ ਥੋੜ੍ਹੀ ਹੋਰ ਤਫਸੀਲ ਕੀਤੀ ਤਾਂ ੨੦੦੯ ਦੀ ਸੰਸਦ 'ਚ ਜੇਤੂ ਬਣ ਕੇ ਆਏ ੦੬ ਸਾਂਸਦਾਂ ਤੇ ਬਲਾਤਕਾਰ ਜਿਹੇ ਸੰਗੀਨ ਮੁਕੱਦਮੇ ਸਾਹਮਣੇ ਆਏ। ਜੇ ਦਾਗੀ ਵਿਧਾਇਕਾਂ ਦੀ ਜਾਂਚ-ਪੜਤਾਲ ਕੀਤੀ ਗਈ ਤਾਂ ੨੯ ਵਿਧਾਇਕ ਵੀ ਬਲਾਤਕਾਰ ਜਿਹੇ ਸੰਗੀਨ ਜ਼ੁਰਮਾਂ ਦਾ ਸਾਹਮਣਾ ਕਰਦੇ ਪਾਏ ਗਏ। ਜਿਸਦਾ ਸਿੱਧਾ ਮਤਲਬ ਇਹ ਹੈ ਕਿ ਜਿੰਨ੍ਹਾਂ ਲੋਕਾਂ ਤੋਂ ਸਾਡੀਆਂ ਧੀਆਂ-ਭੈਣਾਂ ਦੀ ਰਾਖੀ ਕਰਨ ਦੀ ਜ਼ਾਮਨੀ ਮੰਗੀ ਜਾਂਦੀ ਹੈ ਉਹ ਆਪ ਹੀ ਭੇੜੀਆਂ ਦਾ ਰੂਪ ਧਾਰੀ ਬੈਠੇ ਹਨ।

ਆਮਿਰ ਨੇ ਜਦ ਪ੍ਰੋ: ਕੋਚਰ ਤੋਂ ਹੋਰ ਵਿਸਥਾਰ ਨਾਲ ਪੁੱਛਿਆ ਗਿਆ ਕਿ ਉਹਨਾਂ ਦੀ ਖੋਜ ਵਿਚਲੇ ਇਹ ਅੰਕੜੇ ਕਿੰਨ੍ਹਾਂ ਤੱਥਾਂ ਤੇ ਅਧਾਰਿਤ ਹਨ ਤਾਂ ਇੱਕ ਹੋਰ ਹੈਰਾਨੀਜਨਕ ਸੱਚ ਸਾਹਮਣੇ ਆਇਆ ਕਿ ਇਹ ਅੰਕੜੇ ਉਮੀਦਵਾਰ ਖੁਦ ਚੋਣ ਲੜਦੇ ਵਕਤ ਆਪਣੇ 'ਸਹੁੰ-ਪੱਤਰ' 'ਚ ਲਿਖ ਕੇ ਆਪਣੀ ਨਾਮਜ਼ਦਗੀ ਨਾਲ ਚੋਣ ਅਧਿਕਾਰੀ ਦੇ ਦਫਤਰ 'ਚ ਜਮ੍ਹਾ ਕਰਾਉਂਦਾ ਹੈ ਕਿ ਉਸਦੀ ਕੁੱਲ ਆਮਦਨ ਫਲਾਂ-ਫਲਾਂ ਹੈ ਤੇ ਉਸ ਉੱਪਰ ਫਲਾਂ-ਫਲਾਂ ਮੁਕੱਦਮੇ ਚੱਲ ਰਹੇ ਹਨ। ਸੋ ਇਹਨਾਂ ਅੰਕੜਿਆਂ 'ਤੇ ਕਤਈ ਵੀ ਸ਼ੱਕ ਨਹੀਂ ਕੀਤਾ ਜਾ ਸਕਦਾ ਕਿਉਂ ਕਿ ਇਹ ਉਮੀਦਵਾਰ ਦੇ ਆਪਣੇ ਇਕਬਾਲੀਆ ਬਿਆਨ ਦੀ ਪੈਦਾਇਸ਼ ਹਨ ਤੇ ਇਹਨਾਂ ਅੰਕੜਿਆਂ ਨੂੰ 'ਭਾਰਤੀ ਚੋਣ ਕਮਿਸ਼ਨ' ਆਮ ਜਨਤਾ ਲਈ ਆਪਣੀ ਵੈਬਸਾਈਟ ਤੇ ਵੀ ਪਾ ਦਿੰਦਾ ਹੈ।

ਉਮੀਦਵਾਰ ਇਹ ਅੰਕੜੇ ਆਪਣੀ ਜ਼ੁਬਾਨੀ ਪ੍ਰਸਤੁਤ ਕਰਨ, ਇਸ ਸੰਬੰਧੀ ਦਿੱਲੀ ਹਾਈ-ਕੋਰਟ ਤੋਂ ਲੈ ਕੇ ਸੁਪਰੀਮ ਕੋਰਟ ਤੱਕ ਇਸ ਸੰਸਥਾ ਦੁਆਰਾ ਲੜੇ ਸੰਘਰਸ਼ ਦੀ ਵਿਥਿਆ ਵੀ ਸਾਂਝੀ ਕੀਤੀ ਗਈ ਕਿ ਕਿਸ ਪ੍ਰਕਾਰ ਵੱਖ-ਵੱਖ ਸਿਆਸੀ ਪਾਰਟੀਆਂ ਇਕੱਠੀਅ ਹੋ ਕੇ ਆਪੋ-ਆਪਣੇ ਉਮੀਦਵਾਰਾਂ ਦੇ ਘਿਨਾਉਣੇ ਚਿਹਰਿਆਂ ਨੂੰ ਛੁਪਾਈ ਰੱਖਣ ਲਈ ਲਗਾਤਾਰ ਜਦੋ-ਜਹਿਦ ਕਰਦੀਆਂ ਰਹੀਆਂ ਪਰ ਆਖਰਕਾਰ 'ਐਸੋਸੀਏਸ਼ਨ ਫਾਰ ਡੈਮੋਕ੍ਰੇਟਿਕ ਰਿਫਾਰਮ' ਦੀ ਜਿੱਤ ਹੋਈ।

ਐਸੇ ਭ੍ਰਿਸ਼ਟ ਰਾਜਨੀਤਕ ਨੇਤਾਵਾਂ ਚੋਂ ਇੱਕ ਭਿਆਨਕ ਅਪਰਾਧੀ ਤੇ ਬਾਹੂਬਲੀ ਰਾਜਨੀਤਕ ਨੇਤਾ ਰਾਜਾ- ਭਈਆ ਦੀਆਂ ਕਾਲੀਆਂ ਕਰਤੂਤਾਂ ਵੀ ਏਸ ਸ਼ੋਅ 'ਚ ਸਾਹਮਣੇ ਲਿਆਂਦੀਆਂ ਗਈਆਂ।

ਘਟਨਾ ਮੱਧ ਪ੍ਰਦੇਸ਼ ਦੇ ਛਤਰਪੁਰ ਇਲਾਕੇ ਦੀ ਹੈ। ਇਸ ਇਲਾਕੇ ਦੀ ਬੜੀ ਹੀ ਹੋਣਹਾਰ ਮੁਟਿਆਰ ਜੋ ਅਨੇਕਾਂ ਸੁਪਨੇ ਸੰਜੋਈ 'ਇੰਟੀਰੀਅਰ-ਡੀਜ਼ਾਇਨਿੰਗ' ਦਾ ਕੋਰਸ ਕਰਨ ਭੂਪਾਲ ਗਈ। ਇਹ ਮੁਟਿਆਰ ਚਾਹੁੰਦੀ ਸੀ ਕਿ ਉਹ ਇਹ ਕੋਰਸ ਕਰਕੇ ਇੱਕ ਕਾਮਯਾਬ ਉੱਦਮੀ ਦੇ ਰੂਪ 'ਚ ਦੁਨੀਆਂ ਸਾਹਮਣੇ ਮਿਸਾਲ ਪੈਦਾ ਕਰੇ। ਪਰ ਏਸ ਅਬਲਾ ਨੂੰ ਕੀ ਪਤਾ ਸੀ ਕਿ ਉਹ ਭੂਪਾਲ ਪਹੁੰਚ ਕੇ ਆਪਣੇ ਦਾਦੇ ਜਾਂ ਨਾਨੇ ਦੀ ਉਮਰ ਦੇ ਬਾਹੂਬਲੀ ਰਾਜਾ-ਭਈਆ ਦੇ ਜ਼ਬਰ ਦਾ ਸ਼ਿਕਾਰ ਹੋ ਜਾਵੇਗੀ। ਇਸ ਮੁਟਿਆਰ ਦੇ ਪਿਤਾ ਸ੍ਰੀ ਮਾਰਗੇਂਦਰ ਸਿੰਘ ਬੁੰਦੇਲਾ ਦਾ ਕਹਿਣਾ ਹੈ ਕਿ ਉਹਨਾਂ ਦੀ ਬਿਟੀਆ ਤੇ ਏਸ ਬਾਹੂਬਲੀ ਰਾਜਾ ਭਈਆ ਦਾ ਦਿਲ ਆ ਗਿਆ ਜੋ ਰਿਸ਼ਤੇ ਵਿੱਚ ਮਾਰਗੇਂਦਰ ਦਾ ਮਾਮਾ ਸੀ। ਇਸ ਹਿਸਾਬ ਨਾਲ ਇਹ ਰਾਜਾ-ਭਈਆ ਰਿਸ਼ਤੇ ਪੱਖੋਂ ਇਸ ਬੱਚੀ ਦੇ ਨਾਨੇ ਦੀ ਥਾਏਂ ਸੀ। ਉਮਰ ਦਾ ਏਨਾ ਫਰਕ ਹੋਣ ਦੇ ਬਾਵਜੂਦ ਉਸ ਨੇ ਇਸ ਬੱਚੀ ਨੂੰ ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ। ਜਦ ਇਸ ਵਹਿਸ਼ੀ ਦੀਆਂ ਕਾਲੀਆਂ ਕਰਤੂਤਾਂ ਇਸ ਬੱਚੀ ਨੇ ਆਪਣੇ ਮਾਪਿਆਂ ਨੂੰ ਦੱਸਣ ਦਾ ਫੈਸਲਾ ਕੀਤਾ ਤਾਂ ਇਸ ਨੇਤਾ ਨੇ ਇਸ ਬੱਚੀ ਨੂੰ ਸਦਾ ਲਈ ਖਤਮ ਕਰਵਾ ਦਿੱਤਾ।

ਮਾਰਗੇਂਦਰ ਦਾ ਕਹਿਣਾ ਹੈ ਕਿ ਏਨਾ ਹੋਣ ਦੇ ਬਾਵਜੂਦ ਕਈ ਖੇਤਰੀ ਪਾਰਟੀਆਂ ਏਸ ਗੁੰਡਾ-ਗਰਦ ਨੇਤਾ ਨੂੰ ਚੋਣ ਲੜਨ ਲਈ ਪੇਸ਼ਕਸ਼ ਕਰਦੀਆਂ ਰਹਿੰਦੀਆਂ ਹਨ ਭਾਵੇਂ ਕਿ ਰਾਸ਼ਟਰੀ ਪੱਧਰ ਦੀ ਕਾਂਗਰਸ ਪਾਰਟੀ ਨੇ ਇਸ ਨੇਤਾ ਨੂੰ ਸੀਟ ਦੇਣ ਦੀ ਬਿਜਾਇ ਇਸਦੀ ਘਰਵਾਲੀ ਨੂੰ ਸੀਟ ਦੇ ਕੇ ਆਪਣੇ ਨੈਤਿਕ ਲੇਬਲ ਨੂੰ ਬਚਾਉਣ ਦੀ ਅਸਫਲ ਕੋਸ਼ਿਸ਼ ਕੀਤੀ ਹੈ। ਸ਼ਰਮਦਾਇਕ ਤੱਥ ਇਹ ਹੈ ਕਿ ਇਸ ਗੁੰਡਾ ਅਨਸਰ ਨੇਤਾ ਤੇ ਹੁਣ ਤੱਕ ੧੧੫ ਮੁਕੱਦਮੇ ਦਰਜ਼ ਨੇ। ਕਿਸੇ ਇੱਕ ਵੀ ਮਾਮਲੇ 'ਚ ਅਦਾਲਤ ਤੱਕ ਕੋਈ ਵਿਅਕਤੀ ਇਸ ਰਾਜਾ ਭਈਆ ਦੇ ਖਿਲਾਫ ਗਵਾਹੀ ਦੇਣ ਨਹੀਂ ਗਿਆ।

ਮਾਰਗੇਂਦਰ ਦਾ ਕਹਿਣਾ ਹੈ ਕਿ ਉਹ ਪਹਿਲਾ ਵਿਅਕਤੀ ਹੈ ਜਿਸਨੇ ਇਸ ਰਾਜਨੀਤਕ ਨੇਤਾ ਦੇ ਖਿਲਾਫ ਅਨੇਕਾਂ ਧਮਕੀਆਂ ਦੇ ਬਾਵਜੂਦ ਪਹਿਲੀ ਦਫਾ ਗਵਾਹੀ ਦਿੱਤੀ। ਉਸਨੂੰ ਆਪਣੀ ਮੌਤ ਦਾ ਕੋਈ ਡਰ ਨਹੀਂ ਕਿਉਂ ਕਿ ਉਹਨਾਂ ਦੀ ਜਾਨੋਂ ਪਿਆਰੀ ਬੱਚੀ ਦੀ ਜਾਨ ਲੈ ਕੇ ਇਸ ਹੈਵਾਨ ਨੇ ਉਹਨਾਂ ਨੂੰ ਪਹਿਲਾਂ ਈ ਜਿਊਣ ਜੋਗਾ ਛੱਡਿਆ ਹੀ ਨਹੀਂ।

ਮਾਰਗੇਂਦਰ ਦੀ ਹਿੰਮਤ ਸਦਕਾ ਇਸ ਨੇਤਾ ਨੂੰ ਹੇਠਲੀ ਅਦਾਲਤ ਚੋਂ ਉਮਰ-ਕੈਦ ਦੀ ਸਜ਼ਾ ਹੋ ਚੁੱਕੀ ਹੈ। ਹੁਣ ਕੇਸ ਅੱਗੇ ਸੈਸ਼ਨ-ਕੋਰਟ 'ਚ ਹੈ। ਲੰਬੀ ਨਿਆਂ-ਪ੍ਰਕਿਰਿਆ ਚੋਂ ਕੀ ਨਿਕਲਦੈ, ਇਹ ਤਾਂ ਆਉਣ ਵਾਲਾ ਸਮਾਂ ਦੱਸੇਗਾ ਪਰ ਰਾਜਾ ਭਈਆ ਜਿਹੇ ਰਾਜਨੀਤਕ ਨੇਤਾ ਕਨੂੰਨ ਨੂੰ ਆਪਣੀ ਜੇਬ 'ਚ ਬੰਦ ਸਮਝਦੇ ਹਨ।

ਪਰ ਸਾਡੀ ਜਨਤਾ ਐਸੇ ਹੈਵਾਨਾਂ ਨੂੰ ਫਿਰ ਵਾਰ-ਵਾਰ ਚੁਣ ਕੇ ਸੰਸਦ ਜਾਂ ਵਿਧਾਨ-ਸਭਾਵਾਂ 'ਚ ਭੇਜੀ ਜਾਂਦੀ ਹੈ। ਉਸ ਮਰਹੂਮ ਮੁਟਿਆਰ ਦੀ ਭੂਆ ਵੰਦਨਾ ਦਾ ਕਹਿਣਾ ਹੈ ਕਿ ਜੇਕਰ ਆਮ ਜਨਤਾ ਉਹਨਾਂ ਦੀ ਕੋਈ ਹੋਰ ਸਹਾਇਤਾ ਨਹੀਂ ਕਰ ਸਕਦੀ ਤਾਂ ਘੱਟੋ-ਘੱਟ ਉਹਨਾਂ ਦੀ ਨੈਤਿਕ ਮਦਦ ਤਾਂ ਕੀਤੀ ਜਾਵੇ। ਉਹਨਾਂ ਦੇ ਪਰਿਵਾਰ ਦੇ ਸਿਰਫ 08 ਮੈਂਬਰ ਹੀ ਏਸ ਬਾਹੂ-ਬਲੀ ਦੇ ਖਿਲਾਫ ਡਟੇ ਹੋਏ ਹਨ। ਬਾਕੀ ਸਭ ਗੋਡੇ ਟੇਕ ਗਏ ਹਨ।

ਸੱਤਾਧਾਰੀ ਪਾਰਟੀ ਦੇ ਮੈਂਬਰ ਖਿਲਾਫ ਕਾਰਵਾਈ ਕਰਨ ਸਮੇਂ ਪੁਲਸ ਨੂੰ ਕਿੰਨ੍ਹਾਂ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦੈ, ਇਸ ਸੰਬੰਧੀ ਬਿਹਾਰ ਕਾਡਰ ਦੇ ਇਮਾਨਦਾਰ ਆਈ. ਪੀ.ਐਸ., ਡੀ.ਐਨ. ਗੌਤਮ ਦਾ ਕਹਿਣਾ ਹੈ ਕਿ ਪੁਲਸ ਦੀ ਨੌਕਰੀ ਦੌਰਾਨ ਭਾਵੇਂ ਕਾਨੂੰਨ ਦੀ ਕਿਤਾਬ ਦੀ ਦੁਹਾਈ ਆਮ ਦਿੱਤੀ ਜਾਂਦੀ ਹੈ ਪਰ ਇਹ 'ਕਾਨੂੰਨ ਦੀ ਕਿਤਾਬ' ਅਸਲ 'ਚ ਸ਼ੈਤਾਨ ਲੋਕਾਂ ਦੇ ਹੱਥੇ ਚੜ੍ਹ ਕੇ 'ਸ਼ੈਤਾਨ ਦੀ ਕਿਤਾਬ' ਬਣ ਕੇ ਰਹਿ ਜਾਂਦੀ ਹੈ।

ਇਸ ਸੰਬੰਧੀ ਉਹ ਬਿਹਾਰ ਪੁਲਸ ਦੀ ਇੱਕ ਪੁਰਾਣੀ ਘਟਨਾ ਸਾਂਝੀ ਕਰਕੇ ਗੱਲ ਸਪੱਸ਼ਟ ਕਰਦੇ ਹਨ ਕਿ ਸੰਨ ੧੯੮੦ ਵਿੱਚ ਬਿਹਾਰ ਦੇ ਇੱਕ ਸ਼ਹਿਰ ਦੇ ਬੈਂਕ ਵਿੱਚ ੮੦ ਲੱਖ ਦੀ ਡਕੈਤੀ ਹੋਈ। ਨਿਰਸੰਦੇਹ ਇਹ ਉਸ ਵਕਤ ਦੀ ਇੱਕ ਬੜੀ ਵੱਡੀ ਰਕਮ ਸੀ। ਇਹ ਸਾਰਾ ਪੈਸਾ ਲੁੱਟ ਕੇ ਇੱਕ ਬਾਹੂਬਲੀ ਵਿਧਾਇਕ ਦੀ ਕਾਰ ਰਾਹੀਂ ਕਿਤੇ ਦੂਰ ਲਿਜਾਇਆ ਜਾ ਰਿਹਾ ਸੀ। ਚੰਗੀ ਕਿਸਮਤ ਨੂੰ ਇੱਕ ਇਮਾਨਦਾਰ ਥਾਣੇਦਾਰ ਨਾਕੇ ਤੇ ਤਾਇਨਾਤ ਸੀ। ਉਸਨੇ ਗੱਡੀ ਨੂੰ ਰੋਕ ਲਿਆ ਤੇ ਸਾਥੀਆਂ ਨੂੰ ਤਲਾਸ਼ੀ ਲੈਣ ਲਈ ਕਿਹਾ। ਤਲਾਸ਼ੀ ਦੌਰਾਨ ਇਹ ਅੱਸੀ ਲੱਖ ਦੀ ਰਕਮ ਬਰਾਮਦ ਹੋ ਗਈ। ਹੁਣ ਵਿਧਾਇਕ ਨੇ ਥਾਣੇਦਾਰ ਨੂੰ ਡਰਾਉਣਾ-ਧਮਕਾਉਣਾ ਸ਼ੁਰੂ ਕਰ ਦਿੱਤਾ। ਕਹਿਣ ਲੱਗਾ ਕਿ ਉਹ ਪਿੱਛੇ ਵੀ ਦੋ ਨਾਕੇ ਛੱਡ ਕੇ ਆਏ ਨੇ, ਉਹ ਉਸਨੂੰ ਰੋਕ ਕੇ ਚੰਗਾ ਨਹੀਂ ਕਰ ਰਿਹਾ।

ਖੈਰ, ਥਾਣੇਦਾਰ ਆਪਣੀ ਇਮਾਨਦਾਰੀ ਦੇ ਬਲਬੂਤੇ ਅੜਿਆ ਰਿਹਾ। ਓਸੇ ਸ਼ਾਮ ਐਸ.ਪੀ. ਦਾ ਫੋਨ ਆ ਗਿਆ ਕਿ ਵਿਧਾਇਕ ਜੀ ਨੂੰ ਬਾਇੱਜ਼ਤ ਪੈਸਿਆਂ ਸਮੇਤ ਜਾਣ ਦਿੱਤਾ ਜਾਵੇ। ਸੰਭਵ ਹੈ ਕਿ ਐਸ.ਪੀ. ਸਾਹਬ ਨੂੰ ਪਿੱਛੋਂ ਰਾਜਧਾਨੀ ਪਟਨਾ ਤੋਂ ਫੋਨ ਖੜਕ ਚੁੱਕਾ ਸੀ ਪਰ ਥਾਣੇਦਾਰ ਸਾਹਬ ਫਿਰ ਵੀ ਇਸ ਸਿਧਾਂਤ ਦੇ ਸਿਰ ਤੇ ਅੜੇ ਰਹੇ ਕਿ ਉਹ ਆਪਣੀ ਜ਼ਮੀਰ 'ਤੇ 'ਉੱਪਰ ਵਾਲੇ' ਨੂੰ ਕੀ ਜਵਾਬ ਦੇਣਗੇ ?ਆਖਰ ਐਸ.ਪੀ. ਸਾਹਬ ਖੁਦ ਥਾਣੇ ਪਹੁੰਚੇ, ਥਾਣੇਦਾਰ ਤੋਂ ਰੋਜ਼ਨਾਮਚਾ ਲਿਆ। ਕਾਗਜ਼ਾਂ ਚ ਇਹ ਲਿਖਿਆ ਗਿਆ ਕਿ ਵਿਧਾਇਕ ਜੀ ਤੋਂ ਕੁਝ ਵੀ ਬਰਾਮਦ ਨਹੀਂ ਹੋਇਆ। ਇਸ ਲਈ ਉਹਨਾਂ ਨੂੰ ਛੱਡਿਆ ਜਾਂਦਾ ਹੈ। ਅਫਸੋਸ !ਵਿਚਾਰੇ ਥਾਣੇਦਾਰ ਦੀ ਈਮਾਨਦਾਰੀ ਧਰੀ-ਧਰਾਈ ਰਹਿ ਗਈ।

ਗੌਤਮ ਸਾਹਬ ਦਾ ਮੰਨਣਾ ਹੈ ਕਿ ਇਹ ਹਾਲਾਤ ੧੯੮੦ ਦੇ ਦਹਾਕੇ ਦੇ ਸਨ ਪਰ ਹੁਣ ਤਾਂ ਇਹ ਘਟਨਾਵਾਂ ਹਰ-ਰੋਜ਼ ਵਾਪਰ ਰਹੀਆਂ ਹਨ। ਹੁਣ ਤਾਂ ਇਹ ਬੀਮਾਰੀ ਕੈਂਸਰ ਦਾ ਰੂਪ ਧਾਰ ਕੇ ਸਾਡੇ ਦੇਸ ਦੇ ਅੰਗ-ਅੰਗ ਤੱਕ ਪਹੁੰਚ ਚੁੱਕੀ ਹੈ। ਹੁਣ ਇਸ ਨੂੰ ਕੰਟਰੋਲ ਕਰਨਾ ਜੇ ਨਾ-ਮੁਮਕਿਨ ਨਹੀਂ ਤਾਂ ਬਹੁਤ ਔਖਾ ਜ਼ਰੂਰ ਹੈ। ਇਸ ਸੰਬੰਧੀ ਆਮ ਜਨਤਾ ਨੂੰ ਬੜੀ ਸਿਦਕ-ਦਿਲੀ , ਹੁਸ਼ਿਆਰੀ ਤੇ ਦ੍ਰਿੜਤਾ ਨਾਲ ਸਾਹਮਣੇ ਆਉਣਾ ਪਵੇਗਾ।

ਬਿਹਾਰ ਪ੍ਰਾਂਤ ਦੇ ਪੂਰਨੀਆ ਜ਼ਿਲ੍ਹੇ 'ਚ ਈਮਾਨਦਾਰੀ ਦੀ ਮਿਸਾਲ ਬਣ ਚੁੱਕੇ ਅਜੀਤ ਸਰਕਾਰ ਦਾ ਬਾਹੂ-ਬਲੀਆਂ ਦੁਆਰਾ ੧੪ ਜੂਨ ੧੯੯੮ ਨੂੰ ਕਤਲ ਕਰ ਦੇਣਾ ਵੀ ਰਾਜਨੀਤਕ ਨੇਤਾਵਾਂ ਦੇ ਕਰੂਪ ਚਿਹਰੇ ਨੂੰ ਸਾਹਮਣੇ ਲਿਆਉਂਦਾ ਹੈ। ਇਸ ਸ਼ੋਅ ਚ ਅਜੀਤ ਸਰਕਾਰ ਦੇ ਹਲਕੇ ਦੇ ਅਨੇਕਾਂ ਲੋਕਾਂ ਨਾਲ ਮੁਲਾਕਾਤ ਕਰਾਈ ਗਈ ਜੋ ਉਸਨੂੰ ਆਪਣੇ ਪਿਤਾ ਜਾਂ ਸੰਗੀ-ਸਾਥੀ ਸਮਾਨ ਸਮਝਦੇ ਸਨ। ਕਈ ਦਹਾਕੇ ਬੀਤ ਜਾਣ ਦੇ ਬਾਦ ਵੀ ਉਹ ਇਸ ਮਹਿਬੂਬ ਨੇਤਾ ਨੂੰ ਭੁਲਾ ਨਹੀਂ ਪਾਏ। ਅਜੀਤ ਸਰਕਾਰ ਦੇ ਬੇਟੇ ਅਮਿਤ ਸਰਕਾਰ ਦਾ ਕਹਿਣਾ ਹੈ ਕਿ ਉਹਨਾਂ ਦੇ ਪਿਤਾ ਜੀ ਲਗਾਤਾਰ ਚਾਰ ਵਾਰ ਵਿਧਾਇਕ ਬਣੇ ਪਰ ਉਹ ਜਿੰਨਾ ਚਿਰ ਜ਼ਿੰਦਾ ਰਹੇ, ਆਪਣਾ ਘਰ ਵੀ ਨਾ ਖਰੀਦ ਸਕੇ। ਹਮੇਸ਼ਾ ਕਿਰਾਏ ਦੇ ਮਕਾਨ 'ਚ ਹੀ ਸਿਰ ਲੁਕਾਵਾ ਕਰਦੇ ਰਹੇ। ਉਹਨਾਂ ਦੇ ਮਾਤਾ ਜੀ ਅਧਿਆਪਕਾ ਸਨ। ਉਹਨਾਂ ਦੇ ਘਰ ਦਾ ਗੁਜ਼ਾਰਾ ਉਹਨਾਂ ਦੀ ਮਾਤਾ ਦੀ ਤਨਖਾਹ ਨਾਲ ਚੱਲਦਾ ਸੀ। ਜਦ ਚੋਣ-ਦੰਗਲ ਸ਼ੁਰੂ ਹੁੰਦਾ ਤੇ ਉਹਨਾਂ ਦੇ ਪਿਤਾ ਜੀ ਚੋਣ ਲੜਨ ਲਈ ਖੜ੍ਹਦੇ ਤਾਂ ਉਹ ਸ਼ਹਿਰ ਦੇ ਵੱਖ ਵੱਖ ਚੁਰਾਹਿਆਂ ਚ ਆਪਣਾ ਲਾਲ ਟੋਪ ਰੱਖ ਦਿੰਦੇ ਤੇ ਲੋਕਾਂ ਨੂੰ ਕਹਿ ਦਿੰਦੇ ਕਿ ਉਹਨਾਂ ਕੋਲ ਤਾਂ ਚੋਣ ਲੜਨ ਲਈ ਪੈਸਾ ਨਹੀਂ ਹੈ ਜੇਕਰ ਉਹ ਉਸਨੂੰ ਵਾਕਇ ਹੀ ਚੋਣ ਲੜਾਉਣਾ ਚਾਹੁੰਦੇ ਹਨ ਤਾਂ ਉਹ ਇੱਕ ਵੋਟ ਦੇ ਨਾਲ-ਨਾਲ ਇੱਕ-ਇੱਕ ਰੁਪਈਆ ਵੀ ਇਸ ਟੋਪ 'ਚ ਪਾ ਦੇਣ। ਇਸ ਪ੍ਰਕਾਰ ਇੱਕ-ਇੱਕ ਰੁਪਈਆ ਕੱਠਾ ਹੋ ਕੇ ਉਹਨਾਂ ਦੇ ਚੋਣ-ਖਰਚੇ ਜਿੰਨਾ ਪੈਸਾ ਇਕੱਠਾ ਹੋ ਜਾਂਦਾ। ਕਿੰਨੀਆਂ ਵੋਟਾਂ ਪੈਣਗੀਆਂ,

ਮਾਰਗੇਂਦਰ ਦੀ ਹਿੰਮਤ ਸਦਕਾ ਇਸ ਨੇਤਾ ਨੂੰ ਹੇਠਲੀ ਅਦਾਲਤ ਚੋਂ ਉਮਰ-ਕੈਦ ਦੀ ਸਜ਼ਾ ਹੋ ਚੁੱਕੀ ਹੈ। ਹੁਣ ਕੇਸ ਅੱਗੇ ਸੈਸ਼ਨ-ਕੋਰਟ 'ਚ ਹੈ। ਲੰਬੀ ਨਿਆਂ-ਪ੍ਰਕਿਰਿਆ ਚੋਂ ਕੀ ਨਿਕਲਦੈ, ਇਹ ਤਾਂ ਆਉਣ ਵਾਲਾ ਸਮਾਂ ਦੱਸੇਗਾ ਪਰ ਰਾਜਾ ਭਈਆ ਜਿਹੇ ਰਾਜਨੀਤਕ ਨੇਤਾ ਕਨੂੰਨ ਨੂੰ ਆਪਣੀ ਜੇਬ 'ਚ ਬੰਦ ਸਮਝਦੇ ਹਨ।

ਪਰ ਸਾਡੀ ਜਨਤਾ ਐਸੇ ਹੈਵਾਨਾਂ ਨੂੰ ਫਿਰ ਵਾਰ-ਵਾਰ ਚੁਣ ਕੇ ਸੰਸਦ ਜਾਂ ਵਿਧਾਨ-ਸਭਾਵਾਂ 'ਚ ਭੇਜੀ ਜਾਂਦੀ ਹੈ। ਉਸ ਮਰਹੂਮ ਮੁਟਿਆਰ ਦੀ ਭੂਆ ਵੰਦਨਾ ਦਾ ਕਹਿਣਾ ਹੈ ਕਿ ਜੇਕਰ ਆਮ ਜਨਤਾ ਉਹਨਾਂ ਦੀ ਕੋਈ ਹੋਰ ਸਹਾਇਤਾ ਨਹੀਂ ਕਰ ਸਕਦੀ ਤਾਂ ਘੱਟੋ-ਘੱਟ ਉਹਨਾਂ ਦੀ ਨੈਤਿਕ ਮਦਦ ਤਾਂ ਕੀਤੀ ਜਾਵੇ। ਉਹਨਾਂ ਦੇ ਪਰਿਵਾਰ ਦੇ ਸਿਰਫ ੦੪ ਮੈਂਬਰ ਹੀ ਏਸ ਬਾਹੂ-ਬਲੀ ਦੇ ਖਿਲਾਫ ਡਟੇ ਹੋਏ ਹਨ। ਬਾਕੀ ਸਭ ਗੋਡੇ ਟੇਕ ਗਏ ਹਨ।

ਸੱਤਾਧਾਰੀ ਪਾਰਟੀ ਦੇ ਮੈਂਬਰ ਖਿਲਾਫ ਕਾਰਵਾਈ ਕਰਨ ਸਮੇਂ ਪੁਲਸ ਨੂੰ ਕਿੰਨ੍ਹਾਂ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦੈ, ਇਸ ਸੰਬੰਧੀ ਬਿਹਾਰ ਕਾਡਰ ਦੇ ਇਮਾਨਦਾਰ ਆਈ. ਪੀ.ਐਸ., ਡੀ.ਐਨ. ਗੌਤਮ ਦਾ ਕਹਿਣਾ ਹੈ ਕਿ ਪੁਲਸ ਦੀ ਨੌਕਰੀ ਦੌਰਾਨ ਭਾਵੇਂ ਕਾਨੂੰਨ ਦੀ ਕਿਤਾਬ ਦੀ ਦੁਹਾਈ ਆਮ ਦਿੱਤੀ ਜਾਂਦੀ ਹੈ ਪਰ ਇਹ 'ਕਾਨੂੰਨ ਦੀ ਕਿਤਾਬ' ਅਸਲ 'ਚ ਸ਼ੈਤਾਨ ਲੋਕਾਂ ਦੇ ਹੱਥੇ ਚੜ੍ਹ ਕੇ 'ਸ਼ੈਤਾਨ ਦੀ ਕਿਤਾਬ' ਬਣ ਕੇ ਰਹਿ ਜਾਂਦੀ ਹੈ।

ਇਸ ਸੰਬੰਧੀ ਉਹ ਬਿਹਾਰ ਪੁਲਸ ਦੀ ਇੱਕ ਪੁਰਾਣੀ ਘਟਨਾ ਸਾਂਝੀ ਕਰਕੇ ਗੱਲ ਸਪੱਸ਼ਟ ਕਰਦੇ ਹਨ ਕਿ ਸੰਨ ੧੯੯੦ ਵਿੱਚ ਬਿਹਾਰ ਦੇ ਇੱਕ ਸ਼ਹਿਰ ਦੇ ਬੈਂਕ ਵਿੱਚ ੮੦ ਲੱਖ ਦੀ ਡਕੈਤੀ ਹੋਈ। ਨਿਰਸੰਦੇਹ ਇਹ ਉਸ ਵਕਤ ਦੀ ਇੱਕ ਬੜੀ ਵੱਡੀ ਰਕਮ ਸੀ। ਇਹ ਸਾਰਾ ਪੈਸਾ ਲੁੱਟ ਕੇ ਇੱਕ ਬਾਹੂਬਲੀ ਵਿਧਾਇਕ ਦੀ ਕਾਰ ਰਾਹੀਂ ਕਿਤੇ ਦੂਰ ਲਿਜਾਇਆ ਜਾ ਰਿਹਾ ਸੀ। ਚੰਗੀ ਕਿਸਮਤ ਨੂੰ ਇੱਕ ਇਮਾਨਦਾਰ ਥਾਣੇਦਾਰ ਨਾਕੇ ਤੇ ਤਾਇਨਾਤ ਸੀ। ਉਸਨੇ ਗੱਡੀ ਨੂੰ ਰੋਕ ਲਿਆ ਤੇ ਸਾਥੀਆਂ ਨੂੰ ਤਲਾਸ਼ੀ ਲੈਣ ਲਈ ਕਿਹਾ। ਤਲਾਸ਼ੀ ਦੌਰਾਨ ਇਹ ਅੱਸੀ ਲੱਖ ਦੀ ਰਕਮ ਬਰਾਮਦ ਹੋ ਗਈ। ਹੁਣ ਵਿਧਾਇਕ ਨੇ ਥਾਣੇਦਾਰ ਨੂੰ ਡਰਾਉਣਾ-ਧਮਕਾਉਣਾ ਸ਼ੁਰੂ ਕਰ ਦਿੱਤਾ। ਕਹਿਣ ਲੱਗਾ ਕਿ ਉਹ ਪਿੱਛੇ ਵੀ ਦੋ ਨਾਕੇ ਟੱਪ ਕੇ ਆਏ ਨੇ, ਉਹ ਉਸਨੂੰ ਰੋਕ ਕੇ ਚੰਗਾ ਨਹੀਂ ਕਰ ਰਿਹਾ।

ਖੈਰ, ਥਾਣੇਦਾਰ ਆਪਣੀ ਇਮਾਨਦਾਰੀ ਦੇ ਬਲਬੂਤੇ ਅੜਿਆ ਰਿਹਾ। ਓਸੇ ਸ਼ਾਮ ਐਸ.ਪੀ. ਦਾ ਫੋਨ ਆ ਗਿਆ ਕਿ ਵਿਧਾਇਕ ਜੀ ਨੂੰ ਬਾਇੱਜ਼ਤ ਪੈਸਿਆਂ ਸਮੇਤ ਜਾਣ ਦਿੱਤਾ ਜਾਵੇ। ਸੰਭਵ ਹੈ ਕਿ ਐਸ.ਪੀ. ਸਾਹਬ ਨੂੰ ਪਿੱਛੋਂ ਰਾਜਧਾਨੀ ਪਟਨਾ ਤੋਂ ਫੋਨ ਖੜਕ ਚੁੱਕਾ ਸੀ ਪਰ ਥਾਣੇਦਾਰ ਸਾਹਬ ਫਿਰ ਵੀ ਇਸ ਸਿਧਾਂਤ ਦੇ ਸਿਰ ਤੇ ਅੜੇ ਰਹੇ ਕਿ ਉਹ ਆਪਣੀ ਜ਼ਮੀਰ 'ਤੇ 'ਉੱਪਰ ਵਾਲੇ' ਨੂੰ ਕੀ ਜਵਾਬ ਦੇਣਗੇ?ਆਖਰ ਐਸ.ਪੀ. ਸਾਹਬ ਖੁਦ ਥਾਣੇ ਪਹੁੰਚੇ, ਥਾਣੇਦਾਰ ਤੋਂ ਰੋਜ਼ਨਾਮਚਾ ਲਿਆ। ਕਾਗਜ਼ਾਂ ਚ ਇਹ ਲਿਖਿਆ ਗਿਆ ਕਿ ਵਿਧਾਇਕ ਜੀ ਤੋਂ ਕੁਝ ਵੀ ਬਰਾਮਦ ਨਹੀਂ ਹੋਇਆ। ਇਸ ਲਈ ਉਹਨਾਂ ਨੂੰ ਛੱਡਿਆ ਜਾਂਦਾ ਹੈ। ਅਫਸੋਸ !ਵਿਚਾਰੇ ਥਾਣੇਦਾਰ ਦੀ ਈਮਾਨਦਾਰੀ ਧਰੀ-ਧਰਾਈ ਰਹਿ ਗਈ।

ਗੌਤਮ ਸਾਹਬ ਦਾ ਮੰਨਣਾ ਹੈ ਕਿ ਇਹ ਹਾਲਾਤ ੧੯੯੦ ਦੇ ਦਹਾਕੇ ਦੇ ਸਨ ਪਰ ਹੁਣ ਤਾਂ ਇਹ ਘਟਨਾਵਾਂ ਹਰ-ਰੋਜ਼ ਵਾਪਰ ਰਹੀਆਂ ਹਨ। ਹੁਣ ਤਾਂ ਇਹ ਬੀਮਾਰੀ ਕੈਂਸਰ ਦਾ ਰੂਪ ਧਾਰ ਕੇ ਸਾਡੇ ਦੇਸ ਦੇ ਅੰਗ-ਅੰਗ ਤੱਕ ਪਹੁੰਚ ਚੁੱਕੀ ਹੈ। ਹੁਣ ਇਸ ਨੂੰ ਕੰਟਰੋਲ ਕਰਨਾ ਜੇ ਨਾ-ਮੁਮਕਿਨ ਨਹੀਂ ਤਾਂ ਬਹੁਤ ਔਖਾ ਜ਼ਰੂਰ ਹੈ। ਇਸ ਸੰਬੰਧੀ ਆਮ ਜਨਤਾ ਨੂੰ ਬੜੀ ਸਿਦਕ-ਦਿਲੀ, ਹੁਸ਼ਿਆਰੀ ਤੇ ਦ੍ਰਿੜਤਾ ਨਾਲ ਸਾਹਮਣੇ ਆਉਣਾ ਪਵੇਗਾ।

ਬਿਹਾਰ ਪ੍ਰਾਂਤ ਦੇ ਪੂਰਨੀਆ ਜ਼ਿਲ੍ਹੇ 'ਚ ਈਮਾਨਦਾਰੀ ਦੀ ਮਿਸਾਲ ਬਣ ਚੁੱਕੇ ਅਜੀਤ ਸਰਕਾਰ ਦਾ ਬਾਹੂ-ਬਲੀਆਂ ਦੁਆਰਾ ੧੪ ਜੂਨ ੧੯੯੮ ਨੂੰ ਕਤਲ ਕਰ ਦੇਣਾ ਵੀ ਰਾਜਨੀਤਕ ਨੇਤਾਵਾਂ ਦੇ ਕਰੂਪ ਚਿਹਰੇ ਨੂੰ ਸਾਹਮਣੇ ਲਿਆਉਂਦਾ ਹੈ। ਇਸ ਸ਼ੋਅ ਚ ਅਜੀਤ ਸਰਕਾਰ ਦੇ ਹਲਕੇ ਦੇ ਅਨੇਕਾਂ ਲੋਕਾਂ ਨਾਲ ਮੁਲਾਕਾਤ ਕਰਾਈ ਗਈ ਜੋ ਉਸਨੂੰ ਆਪਣੇ ਪਿਤਾ ਜਾਂ ਸੰਗੀ-ਸਾਥੀ ਸਮਾਨ ਸਮਝਦੇ ਸਨ। ਕਈ ਦਹਾਕੇ ਬੀਤ ਜਾਣ ਦੇ ਬਾਦ ਵੀ ਉਹ ਇਸ ਮਹਿਬੂਬ ਨੇਤਾ ਨੂੰ ਭੁਲਾ ਨਹੀਂ ਪਾਏ। ਅਜੀਤ ਸਰਕਾਰ ਦੇ ਬੇਟੇ ਅਮਿਤ ਸਰਕਾਰ ਦਾ ਕਹਿਣਾ ਹੈ ਕਿ ਉਹਨਾਂ ਦੇ ਪਿਤਾ ਜੀ ਲਗਾਤਾਰ ਚਾਰ ਵਾਰ ਵਿਧਾਇਕ ਬਣੇ ਪਰ ਉਹ ਜਿੰਨਾ ਚਿਰ ਜ਼ਿੰਦਾ ਰਹੇ, ਆਪਣਾ ਘਰ ਵੀ ਨਾ ਖਰੀਦ ਸਕੇ। ਹਮੇਸ਼ਾ ਕਿਰਾਏ ਦੇ ਮਕਾਨ 'ਚ ਹੀ ਸਿਰ ਲੁਕਾਇਆ ਕਰਦੇ ਰਹੇ। ਉਹਨਾਂ ਦੇ ਮਾਤਾ ਜੀ ਅਧਿਆਪਕਾ ਸਨ। ਉਹਨਾਂ ਦੇ ਘਰ ਦਾ ਗੁਜ਼ਾਰਾ ਉਹਨਾਂ ਦੀ ਮਾਤਾ ਦੀ ਤਨਖਾਹ ਨਾਲ ਚੱਲਦਾ ਸੀ। ਜਦ ਚੋਣ-ਦੰਗਲ ਸ਼ੁਰੂ ਹੁੰਦਾ ਤੇ ਉਹਨਾਂ ਦੇ ਪਿਤਾ ਜੀ ਚੋਣ ਲੜਨ ਲਈ ਖੜ੍ਹਦੇ ਤਾਂ ਉਹ ਸ਼ਹਿਰ ਦੇ ਵੱਖ ਵੱਖ ਚੁਰਾਹਿਆਂ ਚ ਆਪਣਾ ਲਾਲ ਟੋਪ ਰੱਖ ਦਿੰਦੇ ਤੇ ਲੋਕਾਂ ਨੂੰ ਕਹਿ ਦਿੰਦੇ ਕਿ ਉਹਨਾਂ ਕੋਲ ਤਾਂ ਚੋਣ ਲੜਨ ਲਈ ਪੈਸਾ ਨਹੀਂ ਹੈ ਜੇਕਰ ਉਹ ਉਸਨੂੰ ਵਾਕਇ ਹੀ ਚੋਣ ਲੜਾਉਣਾ ਚਾਹੁੰਦੇ ਹਨ ਤਾਂ ਉਹ ਇੱਕ ਵੋਟ ਦੇ ਨਾਲ-ਨਾਲ ਇੱਕ-ਇੱਕ ਰੁਪਈਆ ਵੀ ਇਸ ਟੋਪ 'ਚ ਪਾ ਦੇਣ। ਇਸ ਪ੍ਰਕਾਰ ਇੱਕ-ਇੱਕ ਰੁਪਈਆ ਕੱਠਾ ਹੋ ਕੇ ਉਹਨਾਂ ਦੇ ਚੋਣ-ਖਰਚੇ ਜਿੰਨਾ ਪੈਸਾ ਇਕੱਠਾ ਹੋ ਜਾਂਦਾ। ਕਿੰਨੀਆਂ ਵੋਟਾਂ ਪੈਣਗੀਆਂ,

ਹਜ਼ਾਰ ਰੁਪਏ ਪਾ ਰੱਖੇ ਸਨ। ਇਹ ਉਹਨਾਂ ਨੇ ਹਰ ਘਰ ਦੀ ਘੰਟੀ ਖੜਕਾ ਕੇ ਉਹਨਾਂ ਮੇਜ਼ਬਾਨਾਂ ਨੂੰ ਦੇਣੇ ਸਨ।

ਬਾਹਰਲੇ ਇਲਾਕਿਆਂ ਚੋਂ ਰੁਪਈਆ ਲੁੱਟ ਕੇ ਆਪਣੇ ਇਲਾਕੇ ਦੇ ਲੋਕਾਂ ਦੀ ਸੇਵਾ ਕਰਨ ਦਾ ਇਹ ਅਜੀਬ ਤਰੀਕਾ ਵੀ ਹੋਂਦ ਚ ਆ ਚੁੱਕਾ ਹੈ ਤੇ ਇਹ ਬਾਹੂਬਲੀ ਕੁਝ ਸਮੇਂ ਬਾਦ ਆਪਣੇ ਇਲਾਕੇ ਦੇ ਚੋਣ-ਦੰਗਲ ਚ ਕੁੱਦ ਕੇ ਘੱਟ ਬਾਹੂਬਲੀਆਂ ਜਾਂ ਈਮਾਨਦਾਰਾਂ ਨੂੰ ਠਿੱਬੀ ਲਾਉਣ ਚ ਦੇਰ ਨਹੀਂ ਲਾਉਂਦੇ। ਐਸੇ ਹਲਾਤਾਂ ਚ ਜਨਤਾ ਵੀ ਬਰਾਬਰ ਦੀ ਦੋਸ਼ੀ ਹੈ ਜੋ ਥੋੜ੍ਹੇ ਜਿਹੇ ਪੈਸਿਆਂ ਪਿੱਛੇ ਆਪਣਾ ਦੀਨ ਈਮਾਨ, ਨੈਤਿਕ ਕਦਰਾਂ-ਕੀਮਤਾਂ ਸਭ ਭੁਲਾਈ ਬੈਠੀ ਹੈ।

ਉਤਕਰਸ਼ ਮੁਤਾਬਕ ਪਹਿਲਾਂ ਜੇ ਕਿਸੇ ਘਰ ਦਾ ਕੋਈ ਮੈਂਬਰ ਗੁੰਡਾ-ਬਦਮਾਸ਼ ਹੋ ਜਾਂਦਾ ਸੀ ਤਾਂ ਸਾਰਾ ਪਰਿਵਾਰ ਤੇ ਰਿਸ਼ਤੇਦਾਰ ਉਸ ਵਿਅਕਤੀ ਨਾਲੋਂ ਨਾਤਾ ਤੋੜ ਲੈਂਦੇ ਸਨ ਪਰ ਹੁਣ ਐਸੇ ਅਪਰਾਧੀਆਂ ਨੂੰ ਬੜੀ ਸ਼ਾਨ ਨਾਲ ਆਪਣੀਆਂ ਵਿਆਹ-ਸ਼ਾਦੀਆਂ ਚ ਸੱਦਿਆ ਜਾਂਦਾ ਹੈ।

ਚੋਣਾਂ ਚ ਧੜਾਧੜ ਹੁੰਦੇ ਖਰਚ ਦੀ ਬਾਬਤ ਵੀ ਕੁਝ ਰਾਜਨੀਤਕ ਨੇਤਾਵਾਂ ਦੇ ਵਿਚਾਰ ਇਸ ਸ਼ੋਅ ਚ ਲਏ ਗਏ। ਰਾਜਸਥਾਨ ਦੇ ਸਾਬਕਾ ਸਪੀਕਰ ਦੀਪੇਂਦਰ ਸ਼ੇਖਾਵਤ ਦਾ ਕਹਿਣਾ ਹੈ ਕਿ ਚੋਣਾਂ ਚ ਹੁੰਦਾ ਬੇਤਹਾਸ਼ਾ ਖਰਚ ਵਾਕਇ ਹੀ ਰੋਕਿਆ ਜਾਣਾ ਚਾਹੀਦਾ ਹੈ। ਝਾਰਖੰਡ ਦੇ ਸਾਬਕਾ ਸਪੀਕਰ ਇੰਦਰ ਸਿੰਘ ਨਾਮਧਾਰੀ ਦਾ ਵੀ ਮੰਨਣਾ ਹੈ ਕਿ ਐਮ.ਪੀ. ਬਣਨ ਲਈ ੨੫ ਤੋਂ ਸੌ ਕਰੋੜ ਸਹਿਜੇ ਹੀ ਲੱਗ ਜਾਂਦੇ ਹਨ।

ਸਾਬਕਾ ਚੋਣ ਕਮਿਸ਼ਨਰ ਐਸ. ਵਾਈ. ਕੁਰੈਸ਼ੀ ਦਾ ਵੀ ਮੰਨਣਾ ਹੈ ਕਿ ਚੋਣ ਕਮਿਸ਼ਨ ਦੇ ਲੱਖ ਯਤਨਾਂ ਦੇ ਬਾਵਜੂਦ ਪੈਸਾ ਚੋਣਾਂ ਚ ਆਪਣੀ ਬੜੀ ਵੱਡੀ ਭੂਮਿਕਾ ਨਿਭਾਉਂਦਾ ਹੈ। ਚੋਣਾਂ ਦੌਰਾਨ ਕਿਉਂ ਕਿ ਪੁਲਸ ਚੋਣ ਕਮਿਸ਼ਨ ਦੇ ਅਧੀਨ ਹੁੰਦੀ ਹੈ। ਜਗ੍ਹਾ-ਜਗ੍ਹਾ ਤੇ ਨਾਕੇ ਲੱਗੇ ਹੁੰਦੇ ਹਨ, ਪੈਸੇ ਦੀ ਵਰਤੋਂ ਰੋਕਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਕਦੇ ਪੈਸਾ ਗੱਡੀਆਂ ਦੀਆਂ ਬਾਰੀਆਂ ਦੇ ਪੇਚ ਖੋਲ੍ਹ ਕੇ ਵਿੱਚੋਂ ਕੱਢਿਆ ਜਾਂਦਾ ਹੈ। ਕਦੇ ਐਂਬੂਲੈਂਸਾਂ ਦੇ ਰਾਹੀਂ ਮਰੀਜ਼ ਦੀ ਥਾਂ ਪੈਸੇ ਨੂੰ ਏਧਰ-ਉਧਰ ਲਿਜਾਇਆ ਜਾਂਦਾ ਹੈ। ਸਭ ਪਾਰਟੀਆਂ ਏਸ ਹਮਾਮ ਚ ਨੰਗੀਆਂ ਹਨ। ਚੋਣ ਕਮਿਸ਼ਨ ਦੇ ਲੱਖ ਯਤਨਾਂ ਦੇ ਬਾਵਜੂਦ ਵੀ ਇਹ ਸਿਲਸਿਲਾ ਬੇਰੋਕ-ਟੋਕ ਜਾਰੀ ਹੈ। ਸਿਰਫ ਤੇ ਸਿਰਫ ਆਮ ਜਨਤਾ ਦੀ ਇਕਜੁਟਤਾ ਤੇ ਕਿਨਾਰਾ-ਕਸ਼ੀ ਹੀ ਇਸ ਸਮੱਸਿਆ ਦਾ ਹੱਲ ਹੈ।

ਟੀ. ਵੀ. ਦੇ ਪਰਦੇ ਤੇ ਐਸੀ ਮਨਸ਼ਾ ਰੱਖਣ ਵਾਲੇ ਬਹੁਤ ਸਾਰੇ ਆਮ ਲੋਕਾਂ ਨਾਲ ਗੱਲਬਾਤ ਵੀ ਕੀਤੀ ਗਈ ਜੋ ਸ਼ਰੇਆਮ ਕਹਿ ਰਹੇ ਹਨ ਕਿ ਜੋ ਸਾਨੂੰ ਪੈਸਾ ਦੇਵੇਗਾ, ਮੋਬਾਇਲ ਦੇਵੇਗਾ ਜਾਂ ਹੋਰ ਵਰਤੋਂ ਦੀਆਂ ਚੀਜ਼ਾਂ ਦੇਵੇਗਾ ਅਸੀਂ ਉਸਨੂੰ ਵੋਟ ਦਿਆਂਗੇ।

'ਪਰਿਵਰਤਨ ਸੁਸਾਇਟੀ' ਦੇ ਕਾਰਕੁੰਨਾਂ ਦਾ ਤਾਂ ਇੱਥੋਂ ਤੱਕ ਕਹਿਣਾ ਸੀ ਕਿ ਸਿਰਫ ਗਰੀਬ ਲੋਕ ਹੀ ਵੋਟਾਂ ਨਹੀਂ ਵੇਚਦੇ ਸਗੋਂ ਮੱਧ-ਵਰਗੀ ਤੇ ਚੰਗੇ-ਖਾਸੇ ਰੁਤਬੇ ਵਾਲੇ ਲੋਕ ਵੀ ਕਿਸੇ ਨਾ ਕਿਸੇ ਆਰਥਿਕ-ਫਾਇਦੇ ਮੁਤਾਬਕ ਆਪਣਾ ਵੋਟ ਵੇਚ ਰਹੇ ਹਨ। ਉਹ ਵੱਖਰੀ ਗੱਲ ਹੈ ਕਿ ਇਹਨਾਂ ਲੋਕਾਂ ਦਾ ਰੇਟ ਥੋੜ੍ਹਾ ਉੱਚਾ ਹੈ।

ਰਾਘਵੇਂਦਰ ਸੁਹਾਸਾ ਦਾ ਕਹਿਣਾ ਹੈ ਕਿ ਪਹਿਲਾਂ ਕਿਹਾ ਜਾਂਦਾ ਸੀ ਕਿ ' ਜੈਸਾ ਰਾਜਾ ਤੈਸੀ ਪਰਜਾ'। ਪਰ ਸ਼ਾਇਦ ਹੁਣ ਲੋਕਤੰਤਰਿਕ ਪ੍ਰਬੰਧ 'ਚ ਇਹ ਕਹਿਣਾ ਚਾਹੀਦਾ ਹੈ ਕਿ 'ਜੈਸੀ ਪਰਜਾ ਵੈਸਾ ਰਾਜਾ'।

'ਐਸੋਸੀਏਟਡ ਫਾਰ ਡੈਮੋਕ੍ਰੇਟਿਕ ਰਿਫਾਰਮ' ਦੇ ਕਾਰਕੁੰਨ ਤਰਲੋਚਨ ਸ਼ਾਸਤਰੀ ਦਾ ਕਹਿਣਾ ਹੈ ਕਿ ਅਸੀਂ ਸਿਰਫ ਚੰਦ ਕੁ ਪੈਸਿਆਂ ਦੇ ਲਾਲਚ ਵਿੱਚ ਦੇਸ਼ ਦਾ ਕਈ ਅਰਬਾਂ-ਖਰਬਾਂ ਦਾ ਬਜ਼ਟ ਭ੍ਰਿਸ਼ਟ ਲੋਕਾਂ ਦੇ ਹਵਾਲੇ ਕਰ ਰਹੇ ਹਾਂ ਜੋ ਸਾਡੇ ਖੂਨ-ਪਸੀਨੇ ਦੀ ਕਮਾਈ ਨੂੰ ਆਪਣੀਆਂ ਤਿਜੋਰੀਆਂ ਭਰਨ ਲਈ ਮਨ-ਮਾਨੇ ਤਰੀਕੇ ਨਾਲ ਨੀਤੀਆਂ ਬਣਾ-ਬਣਾ ਲੁੱਟਦੇ ਹਨ। ਇਸ ਲਈ ਵੋਟ ਵੇਚਣਾ ਆਮ ਜਨਤਾ ਲਈ ਨਿਹਾਇਤ ਹੀ ਘਾਟੇ ਦਾ ਸੌਦਾ ਹੈ।

ਸ਼ੋਅ ਦੇ ਅਖੀਰ ਵਿੱਚ ਆਮਿਰ ਨੇ ਵੀ ਸਮੂਹ ਹਾਜ਼ਰੀਨ ਤੋਂ ਪ੍ਰਣ ਲੈ ਕੇ ਆਪਣੇ ਇਸ ਆਖਰੀ ਸ਼ੋਅ ਦੀ ਸਮਾਪਤੀ ਕੀਤੀ ਕਿ ਕੋਈ ਵੀ ਦੇਸ਼ ਵਾਸੀ ਆਉਣ ਵਾਲੀਆਂ ਚੋਣਾਂ 'ਚ ਆਪਣੀ ਵੋਟ ਨੂੰ ਵੇਚਣ ਦੇ ਕੁਕਰਮ ਦਾ ਭਾਗੀਦਾਰ ਨਹੀਂ ਬਣੇਗਾ। ਹਰ ਦੇਸ਼ ਵਾਸੀ ਆਪਣੇ ਗੌਰਵ, ਅਣਖ ਤੇ ਸੱਚਾਈ ਦੇ ਮੱਦੇਨਜ਼ਰ ਪੋਲਿੰਗ ਬੂਥ ਤੇ ਪਹੁੰਚੇਗਾ ਤੇ ਅਨੇਕਾਂ ਮੁਸ਼ਕਲਾਂ ਤੋਂ ਬਾਦ ਹਾਸਲ ਕੀਤੇ ਇਸ ਅਧਿਕਾਰ ਦੀ ਸਹੀ ਤੇ ਇਮਾਨਦਾਰ ਸੋਚ ਵਾਲੇ ਉਮੀਦਵਾਰਾਂ ਦੇ ਹੱਕ 'ਚ ਵਰਤੋਂ ਕਰੇਗਾ ਤਾਂ ਜੋ ਗੁੰਡਾਗਰਦ ਤੇ ਮਾੜੀ ਸੋਚ ਵਾਲੇ ਅਨਸਰਾਂ ਤੋਂ ਏਸ ਦੇਸ਼ ਦੀ ਰਾਜਨੀਤਕ ਵਿਵਸਥਾ ਦਾ ਖਹਿੜਾ ਛੁਡਾਇਆ ਜਾਵੇ।

ਸੋ ਦੋਸਤੋ ! ਆਓ ਆਪੋ-ਆਪਣੀ ਜ਼ਮੀਰ ਦੀ ਅਵਾਜ਼ ਨੂੰ ਪਛਾਣਦੇ ਹੋਏ ਜ਼ਾਤ, ਬਰਾਦਰੀ, ਪੈਸਾ ਜਾਂ ਹੋਰ ਆਰਥਿਕ ਲਾਲਚਾਂ ਦੀ ਦੀਵਾਰ ਨੂੰ ਉਲੰਘ ਕੇ 'ਸਰਬੱਤ ਦੇ ਭਲੇ' ਦੀ ਵਿਚਾਰਧਾਰਾ ਦਾ ਅਕਸ ਰੱਖਣ ਵਾਲੇ ਉਮੀਦਵਾਰਾਂ ਦੇ ਹੱਕ 'ਚ ਵੋਟ ਕਰੀਏ ਤੇ 'ਸੰਪੂਰਨ ਸਵਰਾਜ' ਦਾ ਸੁਪਨਾ ਦੇਖਣ ਵਾਲੇ ਲੱਖਾਂ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਅਰਪਿਤ ਕਰੀਏ।

98157-58466
amriksherkhan@yahoo.com

# ਪੰਜਾਬ ਮਾਂ ਬੋਲੀ ਦੇ ਸਿਰ ਉੱਪਰ ਖ਼ਤਰੇ ਦੇ ਬੱਦਲ ਮੰਡਲਾਅ ਰਹੇ ਹਨ

*ਅਮਰੀਕ ਸਿੰਘ ਤਲਵੰਡੀ*

ਮਾਂ ਬੋਲੀ ਸਿਰਫ ਭਾਵਨਾਵਾਂ ਦੇ ਅਦਾਨ ਪ੍ਰਦਾਨ ਦਾ ਹੀ ਸਾਧਨ ਨਹੀਂ ਬਲਕਿ ਆਪਣੀ ਗੋਦ ਵਿੱਚ ਸਾਡੀ ਸਦੀਆਂ ਪੁਰਾਣੀ ਸੰਸਕ੍ਰਿਤੀ,ਇਤਿਹਾਸ,ਵਿਰਾਸਤ ਅਤੇ ਸਭਿਆਚਾਰ ਸੰਭਾਲੀ ਬੈਠੀ ਹੈ, ਜਿਸਨੂੰ ਅਸੀਂ ਆਪਣਾ ਅਮੀਰ ਵਿਰਸਾ ਆਖਦੇ ਹਾਂ। ਉਸਨੂੰ ਅਮੀਰ ਬਣਾਉਣ ਲਈ ਅਤੇ ਸੁਨਹਿਰੀ ਸਿਰਜਣ ਲਈ ਸਾਡੇ ਪੂਰਵਜ਼ਾਂ ਨੇ ਆਪਣਾ ਪੂਰੇ ਦਾ ਪੂਰਾ ਜੀਵਨ ਲਾਇਆ ਹੈ।ਬਾਬੇ ਫਰੀਦ ਤੋਂ ਲੈ ਕੇ ਅੱਜ ਤੱਕ ਸਾਡੇ ਕੋਲ ਬੜਾ ਅਮੀਰ ਖ਼ਜ਼ਾਨਾ ਹੈ।ਸਾਡੀ ਪਵਿੱਤਰ ਬਾਣੀ ਆਮ ਮਨੁੱਖ ਨੂੰ ਸੰਪੂਰਨ ਮਨੁੱਖ ਬਣਾਉਣ ਦੇ ਪੂਰੀ ਤਰ੍ਹਾਂ ਸਮਰੱਥ ਹੈ।ਪਵਿੱਤਰ ਬਾਣੀ ਵਿੱਚ ਹਰ ਸਮੱਸਿਆ ਦਾ ਹੱਲ ਸਾਡੇ ਮਹਾਨ ਗੁਰੂਆਂ ਨੇ ਮਨੁੱਖਤਾ ਨੂੰ ਪ੍ਰਦਾਨ ਕੀਤਾ ਹੈ ਸਮੁੱਚੀ ਜੀਵਨ ਜਾਚ ਇਸ ਪਵਿੱਤਰ ਬਾਣੀ ਵਿੱਚ ਸਮਾਈ ਹੋਈ ਹੈ। ਜੇ ਮਾਂ ਬੋਲੀ ਨਾ ਰਹੀ ਤਾਂ ਆਉਣ ਵਾਲੀਆਂ ਪੀੜ੍ਹੀਆਂ ਸਾਡੀ ਸੰਸਕ੍ਰਿਤੀ,ਇਤਿਹਾਸ ਅਤੇ ਅਮੀਰ ਸਭਿਆਚਾਰਕ ਵਿਰਸੇ ਤੋਂ ਵੀ ਵਾਂਝੀਆਂ ਰਹਿ ਜਾਣਗੀਆਂ।ਮੈਂ ਤਾਂ ਕਈ ਵੇਰ ਇਹ ਸੋਚ ਕੇ ਠਠੰਬਰ ਜਾਂਦਾ ਹਾਂ ਕਿ ਕਿਤੇ ਯੂ.ਐਨ.ਓ.ਵੱਲੋਂ ਕੀਤੀ ਭਵਿੱਖਬਾਣੀ ਸੱਚੀ ਨਾ ਹੋ ਜਾਵੇ ਜਿਹੜੀ ਉਸਨੇ ਅਲੋਪ ਹੋਣ ਜਾ ਰਹੀਆਂ ਬੋਲੀਆਂ ਬਾਰੇ ਕੀਤੀ ਹੈ। ਉਸ ਵਿੱਚ ਸਾਡੀ ਮਾਂ ਬੋਲੀ ਪੰਜਾਬੀ ਦਾ ਵੀ ਜ਼ਿਕਰ ਹੈ।

ਮਾਂ ਬੋਲੀ ਖ਼ਤਮ ਕਦੋਂ ਹੁੰਦੀ ਹੈ ਜਦੋਂ ਉਸਨੂੰ ਬੋਲਣ ਵਾਲੇ ਘੱਟ ਜਾਣ ਜਾਂ ਖ਼ਤਮ ਹੋ ਜਾਣ ।ਪੂਰੀ ਦੁਨੀਆਂ ਵਿੱਚ ਭਾਸ਼ਾ ਵਿਗਿਆਨੀਆਂ ਅਨੁਸਾਰ6500 ਭਾਸ਼ਾਵਾਂ ਬੋਲੀਆਂ ਜਾਂਦੀਆ ਸਨ ਜਿਸ ਵਿਚੋਂ 1200 ਭਾਸ਼ਾਵਾਂ ਇਸ ਧਰਤੀ ਤੋਂ ਅਲੋਪ ਹੋ ਗਈਆਂ ਹਨ।ਕਾਰਨ ਉਪਰਲਾ ਹੀ ਹੈ ਜਦੋਂ ਉਹਨਾਂ ਨੂੰ ਬੋਲਣ ਵਾਲੇ ਹੀ ਨਾ ਰਹੇ ਉਹ ਖ਼ਤਮ ਹੋ ਗਈਆਂ ਹਨ।ਸਾਰੇ ਵਿਦਵਾਨ ਇਸ ਗੱਲ ਨੂੰ ਮੰਨਦੇ ਹਨ ਕਿ ਬੱਚੇ ਦਾ ਪਹਿਲਾ ਅਧਿਆਪਕ ਉਸਦੀ ਮਾਂ ਹੀ ਹੁੰਦੀ ਹੈ ਪਰ ਅਜੋਕੇ ਯੁੱਗ ਦੀਆਂ ਬਹੁਤੀਆਂ ਮਾਂਵਾਂ ਇਹੀ ਚਾਹੁੰਦੀਆਂ ਹਨ ਕਿ ਮੇਰਾ ਬੱਚਾ ਮਾਡਲ ਸਕੂਲ(ਅੰਗਰੇਜ਼ੀ)ਵਿਚ ਪੜ੍ਹੇ ਉਹ ਵੱਧ ਤੋਂ ਵੱਧ ਅੰਗਰੇਜ਼ੀ ਸਿੱਖੇ,ਲਿਖੇ, ਅਤੇ ਬੋਲੇ।ਤੁਸੀਂ ਪੰਜਾਬ ਦੇ ਕਿਸੇ ਵੀ ਪਿੰਡ ਜਾਂ ਸ਼ਹਿਰ ਦੀ ਗਲੀ ਵਿਚੋਂ ਲੰਘੋ ਤਾਂ ਤੁਹਾਨੂੰ ਮਾਂਵਾਂ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਪੜ੍ਹਾਉਂਦੀਆਂ ਹੀ ਮਿਲਣਗੀਆਂ।ਸਰੀਰ ਦੇ ਅੰਗਾਂ ਦੇ ਨਾਂਅ,ਦਿਨਾਂ ਦੇ ਨਾਂਅ,ਫਲ ਫਰੂਟਾਂ ਦੇ ਨਾਂਅ, ਮਹੀਨਿਆ ਦੇ ਨਾਂਅ ਆਦਿ ਸਭ ਅੰਗਰੇਜ਼ੀ ਵਿੱਚ ਪੜ੍ਹਾਏ, ਲਿਖਾਏ ਅਤੇ ਸਿਖਾਏ ਜਾਂਦੇ ਹਨ।ਜਦੋਂ ਬੱਚੇ ਅੰਗਰੇਜ਼ੀ ਬੋਲਦੇ ਹਨ ਤਾਂ ਮਾਂਵਾਂ ਤੋਂ ਚਾਅ ਨਹੀਂ ਚੁੱਕਿਆ ਜਾਂਦਾ।ਛੋਟੇ ਬੱਚਿਆਂ ਨੂੰ ੳ,ਅ ਚੰਗੀ ਤਰ੍ਹਾਂ ਆਉਂਦਾ ਨਹੀਂ ਏ,ਬੀ,ਸੀ ਸਾਰੀ ਆਉਂਦੀ ਹੈ ਏਸੇ ਤਰ੍ਹਾਂ ਏਕਾ,ਦੂਆ ਚੰਗੀ ਤਰ੍ਹਾਂ ਆਉਂਦਾ ਨਹੀਂ ਵੰਨ, ਟੂ ਚੰਗੀ ਤਰ੍ਹਾਂ ਆਉਂਦਾ ਹੈ।ਧੰਨਵਾਦ ਜਾਂ ਮੁਆਫ ਕਰੋ ਦੀ ਥਾਂ ਥੈਂਕਸ ਤੇ ਸੌਰੀ ਕਹਿਣਾ ਕਦੇ ਵੀ ਭੁੱਲਦੇ ਨਹੀਂ।ਗਲੀ 'ਚ ਖੇਡਦੇ ਛੋਟੇ ਬੱਚਿਆਂ ਨੂੰ ਤੁਸੀਂ ਕੋਈ ਪੰਜਾਬੀ ਵਿੱਚ ਕਵਿਤਾ ਸੁਣਾਉਣ ਨੂੰ ਕਹੋ ਤਾਂ ਉਹ ਤੁਹਾਡੇ ਮੂੰਹ ਵੱਲ ਬਿਟਰ-ਬਿਟਰ ਵੇਖਣਗੇ ਜੇ ਤੁਸੀਂ ਆਖੋਂ ਚਲੋ ਕੋਈ ਇੰਗਲਿਸ਼ ਦੀ ਪੋਇਮ ਸੁਣਾ ਦੇਵੋ ਤਾਂ ਉਹ ਚਾਬੀ ਦੇ ਕੇ ਛੱਡੇ ਖਿਡੌਣੇ ਵਾਂਗ ਸ਼ੁਰੂ ਹੋ ਜਾਣਗੇ ਤੁਹਾਨੂੰ ਇੰਝ ਲੱਗੇਗਾ ਜਿਵੇਂ ਕਿਸੇ ਅੰਗਰੇਜ਼ ਬੱਚਿਆਂ ਅੱਗੇ ਖੜ੍ਹੇ ਹੋ। ਮੈਂ ਕਿਸੇ ਭਾਸ਼ਾ ਦੇ ਖਿਲਾਫ ਨਹੀ ਇਨਸਾਨ ਨੂੰ ਵੱਧ ਤੋਂ ਵੱਧ ਭਾਸ਼ਾਵਾਂ ਦਾ ਗਿਆਨ ਹੋਣਾ ਚਾਹੀਦਾ ਹੈ ਪਰ ਮਾਂ ਦੇ ਜਿਉਂਦੇ ਜੀਅ ਤਾਈਆਂ ਚਾਚੀਆਂ ਨੂੰ ਹੀ ਮਾਂ ਸਮਝ ਬੈਠਣਾ ਤੇ ਮਾਂ ਤੋਂ ਵੱਧ ਸਤਿਕਾਰ ਸਨਮਾਨ ਦੇਣਾ ਇਸ ਤੋਂ ਵੱਡੀ ਅਕ੍ਰਿਤਘਣਤਾ ਕੀ ਹੋਵੇਗੀ।ਤੁਸੀਂ ਕਿਸੇ ਵੀ ਆਪਣੇ ਜਾਣ ਪਛਾਣ ਵਾਲੇ ਲੋਕਾਂ ਦੀ ਗਲੀ ਵਿਚ ਜਾਓ ਤਾਂ ਮਾਂਵਾਂ ਆਪਣੇ ਬੱਚਿਆਂ ਨੂੰ ਕਹਿਣਗੀਆਂ ਬੇਟਾ ਅੰਕਲ ਜਾਂਦੇ ਨੇ ਗੁੱਡ ਮਾਰਨਿੰਗ ਕਰੋ ਜੇ ਸ਼ਾਮ ਦਾ ਸਮਾਂ ਹੋਵੇਗਾ ਤਾਂ ਇਹ ਕਹਿਣਗੀਆਂ ਬੇਟਾ ਅੰਕਲ ਜਾਂਦੇ ਨੇ ਗੁੱਡ ਈਵਨਿੰਗ ਕਰੋ।ਸਤਿ ਸ੍ਰੀ ਅਕਾਲ,ਨਮਸਤੇ ਅਤੇ ਆਦਾਬ ਆਦਿ ਪੂਰੀ ਤਰ੍ਹਾਂ ਗਾਇਬ ਹੋ ਰਹੇ ਹਨ।ਅੰਕਲ ਅਤੇ ਅੰਟੀ ਸ਼ਬਦਾਂ ਨੇ ਸਾਡੇ ਚਾਚੇ-ਚਾਚੀਆਂ,ਤਾਏ- ਤਾਈਆਂ,ਮਾਸੀ-ਮਾਸੜ ਅਤੇ ਭੂਆ-ਫੁੱਫੜ

ਆਦਿ ਅਨੇਕਾਂ ਖੂਬਸੂਰਤ ਅਤੇ ਭਾਵਪੂਰਤ ਰਿਸ਼ਤੇ ਨਿਗਲ ਲਏ ਹਨ।ਮੈਂ ਕਹਿਨਾ ਰੀਸ ਕਰੋ ਪਰ ਕਿਸੇ ਚੰਗੀ ਗੱਲ ਦੀ ਉਹ ਵੀ ਅਕਲ ਨਾਲ ਕਰੋ।ਪਰ ਮੇਰੇ ਸਮਝ ਤੋਂ ਬਾਹਰ ਹੈ ਕਿ ਇਹ ਤਾਂ ਅੰਗਰੇਜ਼ ਹੀ ਜਾਣਦੇ ਹੋਣਗੇ ਕਿ ਕਿਵੇਂ ਪਤਾ ਲੱਗਦਾ ਹੈ ਅੰਕਲ ਕਹਿਣ ਨਾਲ ਕਿ ਇਹ ਮੇਰਾ ਚਾਚਾ ਹੈ ਜਾਂ ਤਾਇਆ ਹੈ,ਮਾਸੜ ਹੈ ਜਾਂ ਫੁੱਫੜ ਹੈ।ਅੰਟੀ ਕਹਿਣ ਨਾਲ ਕਿਵੇਂ ਪਤਾ ਲੱਗਦਾ ਹੈ ਕਿ ਇਹ ਮੇਰੀ ਚਾਚੀ ਹੈ ਜਾਂ ਤਾਈ ਹੈ ਮਾਸੀ ਹੇ ਜਾਂ ਭੂਆ ਹੈ।ਸਾਡੀ ਮਾਂ ਬੋਲੀ ਇਕੱਲ੍ਹੀ ਮਿੱਠੀ ਅਤੇ ਪਿਆਰੀ ਹੀ ਨਹੀਂ ਬਲਕਿ ਉਪਰੋਕਤ ਰਿਸ਼ਤਿਆਂ ਵਿਚਲਾ ਫਰਕ ਵੀ ਦੱਸਦੀ ਹੈ ਅਤੇ ਉਸ ਅਨੁਸਾਰ ਮਨ ਵਿਚ ਭਾਵਨਾਵਾਂ ਵੀ ਪ੍ਰਗਟ ਕਰਦੀ ਹੈ ਉਹਨਾਂ ਭਾਵਨਾਵਾਂ ਅਨੁਸਾਰ ਹੀ ਵੱਖ-ਵੱਖ ਰਿਸ਼ਤਿਆਂ ਪ੍ਰਤੀ ਪਿਆਰ,ਸਤਿਕਾਰ ਅਤੇ ਸਨਮਾਨ ਪੈਦਾ ਹੁੰਦਾ ਹੈ।ਇਹ ਅੰਗਰੇਜ਼ੀ ਤਾਂ ਸਾਡੇ ਚਾਚਾ, ਤਾਇਆ, ਮਾਸੜ ਅਤੇ ਫੁੱਫੜ ਵਿਚਲਾ ਫਰਕ ਦੱਸਣ ਦੇ ਵੀ ਸਮਰੱਥ ਨਹੀਂ ਇਹ ਪਤਿਓਰੇ,ਨਨਿਓਰੇ ਅਤੇ ਦਦੇਸ ਵਰਗੇ ਰਿਸ਼ਤਿਆ ਵਿੱਚ ਫਰਕ ਕਿਵੇਂ ਦੱਸੇਗੀ ।ਇਹ ਸਾਰੀ ਕਰਾਮਾਤ ਸਾਡੀ ਮਾਂ ਬੋਲੀ ਦੇ ਹਿੱਸੇ ਹੀ ਆਈ ਹੈ।ਸਾਰੇ ਭਾਸ਼ਾ ਵਿਗਿਆਨੀ ਇਹ ਗੱਲ ਜ਼ੋਰ ਦੇ ਕੇ ਕਹਿੰਦੇ ਹਨ ਕਿ ਜੇ ਤੁਸੀਂ ਆਪਣੇ ਬੱਚੇ ਨੂੰ ਮਹਾਨ ਵੇਖਣਾ ਚਾਹੁੰਦੇ ਹੋ ਤਾਂ ਪਹਿਲਾਂ ਉਸਨੂੰ ਉਸਦੀ ਮਾਂ ਬੋਲੀ ਵਿਚ ਵੱਧ ਤੋਂ ਵੱਧ ਗਿਆਨ ਦੇਵੋ।ਬਹੁਤ ਸਾਰੇ ਅਜਿਹੇ ਦੇਸ਼ ਹਨ ਜ੍ਹਿਨਾਂ ਨੇ ਜਿੰਨੀ ਵੀ ਤਰੱਕੀ ਕੀਤੀ ਹੈ ਸਿਰਫ ਤੇ ਸਿਰਫ ਆਪਣੀ ਮਾਂ ਬੋਲੀ ਵਿਚ ਹੀ ਕੀਤੀ ਹੈ ਅੱਜ ਉਹਨਾਂ ਦਾ ਨਾਂਅ ਚੋਟੀ ਦੇ ਵਿਕਸਤ ਦੇਸ਼ਾ ਵਿਚ ਸ਼ਾਮਲ ਹੈ।

ਅੱਜ ਅਸੀਂ ਮੰਨੀਏ ਜਾਂ ਨਾ ਮੰਨੀਏ ਪਰ ਇਹ ਚਿੱਟੇ ਦਿਨ ਵਰਗਾ ਸੱਚ ਹੈ ਕਿ ਸਾਡੀ ਮਾਂ ਬੋਲੀ ਉਤੇ ਖ਼ਤਰੇ ਦੇ ਸੰਘਣੇ ਬੱਦਲ ਮੰਡਲਾਅ ਰਹੇ ਹਨ ,ਜਿਸਦਾ ਸਬੂਤ ਹੈ ਘਰਾਂ ਅੱਗੇ ਲੱਗੀਆਂ ਨਾਂਅ ਦੀਆਂ ਪਲੇਟਾਂ ਹਨ, ਦੂਰ ਕੀ ਜਾਣਾ ਮੇਰੀ ਗਲੀ ਵਿੱਚ ਮੇਰੇ ਘਰ ਤੋਂ ਬਿਨਾਂ ਸਾਰੇ ਘਰਾਂ ਅੱਗੇ ਜਿੰਨੀਆਂ ਵੀ ਪਲੇਟਾਂ ਹਨ ਸਭ ਅੰਗਰੇਜ਼ੀ ਵਿਚ ਹਨ।ਵਿਆਹ ਸ਼ਾਦੀਆਂ ਦੇ ਸਾਰੇ ਸੱਦਾ ਪੱਤਰ ਅੰਗਰੇਜ਼ੀ ਵਿੱਚ ਆ ਰਹੇ ਹਨ।ਸਵੇਰੇ-ਸਵੇਰੇ ਮਾਡਲ ਸਕੂਲਾਂ ਨੂੰ ਭਰੀਆ ਜਾਂਦੀਆਂ ਬੱਸਾਂ ਇਸਦੀ ਮੂੰਹ ਬੋਲਦੀ ਤਸਵੀਰ ਹਨ।ਸ਼ਹਿਰਾਂ ਅਤੇ ਕਸਬਿਆਂ ਵਿੱਚ ਦੁਕਾਨਾਂ ਤੇ ਨੱਬੇ ਪ੍ਰਤੀਸ਼ਤ ਬੋਰਡ ਅੰਗਰੇਜ਼ੀ ਵਿੱਚ ਲਿਖੇ ਮਿਲਣਗੇ।ਪੰਜਾਬ ਦੇ ਕਈ ਸਕੂਲਾਂ ਵਿਚ ਤਾਂ ਪੰਜਾਬੀ ਬੋਲਣ ਤੇ ਵੀ ਪਾਬੰਦੀ ਹੈ।ਬੱਸਾਂ ਅਤੇ ਬੱਸ ਅੱਡਿਆਂ ਉਪਰ ਵੀ ਸਭ ਬੋਰਡ ਅੰਗਰੇਜ਼ੀ ਵਿਚ ਲਿਖੇ ਮਿਲਣਗੇ। ਮੇਰੇ ਗਲੀ ਮੁਹੱਲੇ ਵਾਲੇ ਜਦੋਂ ਸਾਂਝੇ ਕੰਮ ਵਾਲੀ ਦਰਖ਼ਾਸਤ ਤੇ ਦਸਤਖ਼ਤ ਕਰਵਾਉਣ ਆਉਂਦੇ ਹਨ ਤਾਂ ਸਭ ਨੂੰ ਅੰਗਰੇਜ਼ ਬਣਿਆਂ ਵੇਖ ਕੇ ਮੇਰੇ ਮਨ ਨੂੰ ਬੜਾ ਦੁੱਖ ਹੁੰਦਾ ਹੈ।ਏਵੇਂ ਹੀ ਸਾਡੀ ਗਲੀ ਦਾ ਚੌਕੀਦਾਰ ਜਦੋਂ ਮਹੀਨੇ ਬਾਅਦ ਪੈਸੇ ਲ਼ੈਣ ਆਉਂਦਾ ਹੈ ਤਾਂ ਉਹ ਨਾਲ ਇਕ ਕਾਪੀ ਤੇ ਦਸਤਖ਼ਤ ਕਰਵਾਉਂਦਾ ਹੈ ਉਥੇ ਵੀ ਸਭ ਨੂੰ ਅੰਗਰੇਜ਼ ਬਣਿਆ ਵੇਖ ਕੇ ਮਨ ਡਾਹਢਾ ਦੁੱਖੀ ਹੁੰਦਾ ਹੈ।ਕਿਸੇ ਵੀ ਸਮਾਗਮ ਵਿਚ ਚਲੇ ਜਾਓ ਲੇਖਕਾਂ ਦੇ ਪ੍ਰੋਗਰਾਮ ਨੂੰ ਛੱਡਕੇ ਜਦੋਂ ਹਾਜ਼ਰੀ ਰਜਿਸਟਰ ਤੁਹਾਡੇ ਕੋਲ ਆਵੇਗਾ ਉਥੇ ਵੀ ਤੁਹਾਨੂੰ ਅੰਗਰੇਜ਼ੀ ਦੇ ਖੁੱਲੇ ਦਰਸ਼ਨ ਹੋਣਗੇ। ਅੱਜ ਦੇ ਪੰਜਾਬੀ ਕਲਾਕਰ ਆਪਣੀ ਇੰਟਰਵਿਊ ਵਿਚ ਤਾਂ ਪੰਜਾਬੀ ਸਭਿਆਚਾਰ ,ਵਿਰਸੇ ਅਤੇ ਮਾਂ ਬੋਲੀ ਦੀ ਸੇਵਾ ਦੀ ਗੱਲ ਕਰਨਗੇ ਅਤੇ ਇਹਨਾਂ ਦੀਆਂ ਸੀਡੀਆਂ ਅਤੇ ਫਿਲਮਾਂ ਦੇ ਜ਼ਿਆਦਾ ਨਾਂਅ ਅੰਗਰੇਜ਼ੀ ਵਿੱਚ ਹੁੰਦੇ ਹਨ ਹੁਣ ਤਾਂ ਕਈ ਇਸ ਤੋਂ ਵੀ ਅੱਗੇ ਲੰਘ ਗਏ ਹਨ ਉਹ ਤਾਂ ਅੱਧੋਂ ਵੱਧ ਸ਼ਬਦ, ਗੀਤ ਵਿੱਚ ਅੰਗਰੇਜ਼ੀ ਦੇ ਬੋਲੇ ਜਾਂਦੇ ਹਨ।ਜਿਹੜੀ ਇਹ ਕੁੱਝ ਕੁ ਨੂੰ ਛੱਡਕੇ ਮਾਂ ਬੋਲੀ ਦੀ ਸੇਵਾ ਕਰਦੇ ਹਨ ਉਹ ਤੁਹਾਡੇ ਕੋਲੋਂ ਛੁਪੀ ਨਹੀਂ । ਇਹ ਲੋਕ ਐਨੀ ਸਚਿਆਰੀ,ਸਿਆਣੀ,ਸੂਝਵਾਨ ਮਾਂ ਦੇ ਜਿਉਂਦੇ ਜੀਅ ਮਤਰੇਈ ਮਾਂ ਨੂੰ ਸਿਰ ਤੇ ਬੈਠਾਈ ਫਿਰਦੇ ਹਨ ,ਇਹਨਾਂ ਦਾ ਕਿਥੇ ਭਲਾ ਹੋਊ।ਪੰਜਾਬੀ ਸੂਬੇ ਦੇ ਨਾਂਅ ਤੇ ਬਣੀ ਸਰਕਾਰ ਪੰਜਾਬੀ ਮਾਂ ਬੋਲੀ ਪ੍ਰਤੀ ਆਪਣੇ ਫਰਜ਼ ਨਿਭਾਉਣ ਵਿੱਚ ਬੁਰੀ ਤਰ੍ਹਾਂ ਫ਼ੇਲ ਹੋਈ ਹੈ।ਪੰਜਾਬੀ ਲੇਖਕ ਮਾਂ ਬੋਲੀ ਪ੍ਰਤੀ ਚਿੰਤਤ ਵੀ ਹਨ ਅਤੇ ਮਾਂ ਬੋਲੀ ਦੇ ਮਾਣ ਸਤਿਕਾਰ ਲਈ ਨਿਜੀ ਉਪਰਾਲੇ ਵੀ ਜ਼ੋਰਾਂ ਸ਼ੋਰਾਂ ਨਾਲ ਕਰ ਰਹੇ ਹਨ ਪਰ ਸਮੂਹਿਕ ਉਪਰਾਲੇ ਜਿੰਨੇ ਹੋਣੇ ਚਾਹੀਦੇ ਸਨ ਉਹ ਸਾਡੇ ਕੋਲੋਂ ਨਹੀਂ ਹੋ ਸਕੇ।ਪੰਜਾਬ ਵਿਚ ਐਨੀਆਂ ਸਭਾਵਾਂ ਹੋਣ ਦੇ ਬਾਵਜੂਦ ਵੀ ਮਾਂ ਬੋਲੀ ਦੇ ਸਤਿਕਾਰ ਸਨਮਾਨ 'ਚ ਜੋ ਵਾਧਾ ਹੋਣਾ ਚਾਹੀਦਾ ਸੀ,ਉਹ ਨਹੀਂ ਕਰ ਸਕੀਆਂ। ਪੰਜਾਬ ਪਿੰਡਾਂ ਵਿਚ ਵੱਸਦਾ ਹੈ ਸਾਹਿਤ ਸਭਾਵਾਂ ਨੂੰ ਗੁੱਟ ਬੰਦੀਆਂ ਤੋਂ ਉਪਰ ਉਠਕੇ ਸ਼ਹਿਰੀ ਭਵਨਾ,ਹਾਲਾਂ ਅਤੇ ਕਮਰਿਆਂ'ਚੋਂ ਬਾਹਰ ਨਿਕਲ ਕੇ ਵੱਧ ਤੋਂ ਵੱਧ ਪ੍ਰੋਗਰਾਮ ਪਿੰਡਾਂ ਵਿਚ ਕਰਵਾਉਣੇ ਚਾਹੀਦੇ ਹਨ। ਪੰਜਾਬ ਦੀ ਧਰਤੀ ਤੇ ਬਣੀਆਂ ਮੁੱਖ ਸੰਸਥਵਾਂ ਜੋ ਨਾਵਾਂ ਤੋਂ ਹੀ ਸਪਸ਼ਟ ਹੈ ਇਹਨਾਂ ਦਾ ਪਹਿਲਾ ਅਤੇ ਮੁੱਖ ਕੰਮ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਤਰੱਕੀ ਅਤੇ ਖ਼ੁਸ਼ਹਾਲੀ ਲਈ ਕੰਮ ਕਰਨਾ ਸੀ ਇਹ ਵੀ ਜਿੰਨਾ ਕੰਮ ਕਰਨਾ

ਚਾਹੀਦਾ ਸੀ ਨਹੀਂ ਕਰ ਸਕੀਆਂ ।ਭਾਸ਼ਾ ਵਿਭਾਗ ਪੰਜਾਬ ਦਾ ਵੀ ਮੁੱਖ ਉਦੇਸ਼ ਪੰਜਾਬੀ ਭਾਸ਼ਾ ਲਈ ਵੱਡਾ ਯੋਗਦਾਨ ਪਾਉਣਾ ਸੀ ਉਸਨੇ ਸਹੀ ਫਰਜ਼ ਨਿਭਾਏ ਹੁੰਦੇ ਤਾਂ ਮੈਨੂੰ ਇਹ ਲਿਖਤ ਲਿਖਣ ਦੀ ਜ਼ਰੂਰਤ ਨਾ ਪੈਂਦੀ ਹੁਣ ਵਾਲੇ ਡਾਇਰੈਕਟਰ ਸਾਹਿਬ ਸ.ਚੇਤਨ ਸਿੰਘ ਉਪਰ ਸਭ ਪੰਜਾਬੀ ਪ੍ਰੇਮੀਆਂ ਨੂੰ ਬੜੀਆਂ ਆਸਾਂ ਹਨ ਜੋ ਕਿ ਪੰਜਾਬੀ ਮਾਂ ਬੋਲੀ ਬਾਰੇ ਖ਼ੁਦ ਬਹੁਤ ਚਿੰਤਤ ਹਨ।ਸਰਕਾਰ ਨੂੰ ਵੀ ਚਾਹੀਦਾ ਹੈ ਕਿ ਇਸ ਮਹਿਕਮੇ ਵਿਚ ਖ਼ਾਲੀ ਅਸਾਮੀਆਂ ਨੂੰ ਤੁਰੰਤ ਭਰੇ। ਪੰਜਾਬੀ ਦੇ ਸਾਰੇ ਅਖ਼ਬਾਰ ਰਸਾਲੇ ਆਪਣੇ ਸ਼ਾਨਦਾਰ ਫਰਜ਼ ਨਿਭਾ ਰਹੇ ਹਨ ਜਿੰਨ੍ਹਾਂ ਦੀ ਜਿੰਨੀ ਵੀ ਪ੍ਰਸੰਸ਼ਾ ਕਰੀਏ ਥੋੜ੍ਹੀ ਹੈ। ਹਾਲੇ ਵੀ ਡੁੱਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ ਧੋ ਸੰਵਾਰ ਕੇ ਝੋਲੀ ਪਾ ਲਈਏ ਅਤੇ ਨਵੇਂ ਸਿਰੇ ਤੋਂ ਉਪਰਾਲੇ ਸ਼ੁਰੂ ਕਰ ਦਈਏ ਇੱਕ ਤਾਂ ਸਾਰੀਆਂ ਸਾਹਿਤ ਸਭਾਵਾਂ ਆਪਣੇ ਕੰਮਾਂ ਦੀ ਸਮੀਖਿਆ ਜ਼ਰੂਰ ਕਰਨ ਸਾਥੋਂ ਕਿੱਥੇ ਘਾਟ ਰਹੀ ਹੈ।ਦੂਜੇ ਸਰਕਾਰ ਤੇ ਦਬਾਅ ਬਣਾਇਆ ਜਾਵੇ ਜੋ ਪੰਜਾਬੀ ਬੋਲੀ ਬਾਰੇ ਕਨੂੰਨ ਬਣੇ ਹਨ ਉਹ ਸਖ਼ਤੀ ਨਾਲ ਲਾਗੂ ਕਰਵਾਏ ਜਾਣ।ਲੇਖਕ ਖ਼ੁਦ ਵੱਧ ਤੋਂ ਵੱਧ ਪੰਜਾਬੀ ਮਾਂ ਬੋਲੀ ਦੀ ਵਰਤੋਂ ਕਰਨ ਅਤੇ ਆਪਣੇ ਸਕੇ ਸੰਬੰਧੀਆਂ, ਦੋਸਤਾਂ ,ਮਿੱਤਰਾਂ ਨੂੰ ਪੰਜਾਬੀ ਮਾਂ ਬੋਲੀ ਦਾ ਮਹੱਤਵ ਸਮਝਾ ਕੇ ਇਸਦੀ ਵੱਧ ਤੋਂ ਵੱਧ ਵਰਤੋਂ ਲਈ ਪ੍ਰੇਰਿਤ ਕਰਨ।ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਪੰਜਾਬ ਵਿਚੋਂ ਬੇਰੁਜ਼ਗਾਰੀ ਦੂਰ ਕੀਤੀ ਜਾਵੇ ਇਹ ਵੀ ਨੌਜਵਾਨਾ ਨੂੰ ਮਾਂ ਬੋਲੀ ਤੋਂ ਦੂਰ ਲਿਜਾ ਰਹੀ ਹੈ।ਪਰਿਵਾਰਾਂ ਦਾ ਵੀ ਫਰਜ਼ ਬਣਦਾ ਹੈ ਬਾਕੀ ਭਾਸ਼ਾਵਾਂ ਤੋਂ ਪਹਿਲਾਂ ਬੱਚਿਆਂ ਨੂੰ ਮਾਂ ਬੋਲੀ ਵਿਚ ਵੱਧ ਤੋਂ ਵੱਧ ਗਿਆਨ ਦਿੱਤਾ ਜਾਵੇ।ਮੁਬਾਰਕ ਮੌਕਿਆਂ ਤੇ ਤੋਹਫੇ ਦੇ ਤੌਰ ਤੇ ਪੰਜਾਬੀ ਮਾਂ ਬੋਲੀ ਦੀਆਂ ਪੁਸਤਕਾਂ ਭੇਟ ਕੀਤੀਆਂ ਜਾਣ।ਪਿੰਡਾਂ ਅਤੇ ਸ਼ਹਿਰਾਂ ਵਿੱਚ ਵੱਧ ਤੋਂ ਵੱਧ ਲਾਇਬ੍ਰੇਰੀਆਂ ਖੋਲੀਆਂ ਜਾਣ।ਮੈਂ ਸਾਰੇ ਪੰਜਾਬੀਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਆਓ ਸਾਰੇ ਰਲਕੇ ਪੰਜਾਬੀ ਮਾਂ ਬੋਲੀ ਦੇ ਮਾਣ ਸਤਿਕਾਰ ਸਨਮਾਨ ਅਤੇ ਇਸਦੀ ਚੜ੍ਹਦੀ ਕਲਾ ਲਈ ਜ਼ੋਰਦਾਰ ਹੰਭਲਾ ਮਾਰੀਏ।ਅੰਤ ਵਿੱਚ ਮੈਂ ਆਪਣੇ ਇੱਕ ਸ਼ਿਅਰ ਨਾਲ ਲਿਖਤ ਸਮਾਪਤ ਕਰਾਂਗਾ।

*"ਹੋਰ ਕਿਸੇ ਦਾ ਵਿਰਸਾ ਤੱਕ ਕੇ, ਓਹਦੇ ਉੱਤੇ ਡੁੱਲ ਜੋ ਜਾਵੇ।*
*ਉਸ ਕੌਮ ਦਾ ਰੱਬ ਹੀ ਰਾਖਾ ਆਪਣਾ ਵਿਰਸਾ ਭੁੱਲ ਜੋ ਜਾਵੇ। "*

9463542896.

----- 0 -----

ਸਫਾ 18 ਦਾ ਬਾਕੀ

ਤੋਂ ਸੋਨੇ ਦੀ ਚਿੜੀ ਨਹੀਂ ਬਲਕਿ ਸੋਨੇ ਦਾ ਬਾਜ ਬਣ ਜਾਏਗਾ । ਜੇ ਤੁਸੀਂ ਹਿੰਦੂ ਰਾਸ਼ਟਰ ਦੇ ਚੱਕਰ ਵਿੱਚ ਪੈ ਗਏ ਤਾਂ ਭਾਰਤ ਦੇ ਹਿੰਦੀ ਭਾਸ਼ੀ ਰਾਜ ਹੀ ਹਿੰਦੂ ਰਾਸ਼ਟਰ ਰਹਿ ਜਾਣਗੇ ਬਾਕੀ ਸਾਰਿਆਂ ਨੇ ਖਿੰਡ ਪੁੰਡ ਜਾਣਾ ਹੈ ਸੱਭ ਤੋਂ ਪਹਿਲਾਂ ਗੁਜਰਾਤ ਵੱਖ ਹੋਵੇਗਾ ਕਿਉਂਕਿ ਮੋਦੀ ਰਾਜ ਵਿੱਚ ਗੁਜਰਾਤ ਪ੍ਰਾਂਤ ਨੂੰ ਵਿਕਾਸ ਦੇ ਮੌਕੇ ਸੱਭ ਤੋਂ ਵੱਧ ਮਿਲ ਰਹੇ ਹਨ ।

ਇਤਿਹਾਸ ਵਿੱਚ ਤਿੰਨ ਭਾਰਤੀ ਮਹਾਂਪੁਰਖਾਂ ਦਾ ਨਾਮ ਆਉਂਦਾ ਹੈ । ਪਹਿਲਾ ਹੈ ਅਸ਼ੋਕ ਮਹਾਨ ਜੋ ਕਿ ਬੋਧੀ ਸੀ । ਦੂਜਾ ਅਕਬਰ ਦੀ ਗ੍ਰੇਟ ਜੋ ਕਿ ਮੁਸਲਮਾਨ ਸੀ । ਤੀਜਾ ਹੈ ਸਰਦਾਰ ਰਣਜੀਤ ਸਿੰਘ ਜਿਸ ਨੂੰ 'ਮਹਾਰਾਜਾ' ਕਹਿ ਕੇ ਬੁਲਾਇਆ ਜਾਂਦਾ ਸੀ । ਹਿੰਦੂਆਂ ਦਾ ਮਹਾਨ ਸਾਨੂੰ ਕੋਈ ਨਹੀਂ ਲੱਭਦਾ । ਇਤਿਹਾਸ ਨੂੰ ਬਦਲ ਕੇ ਜਰੂਰ ਕੋਈ ਨਾ ਕੋਈ ਪਰਗਟ ਹੋ ਸਕਦਾ ਹੈ । ਪਰ ਇਹ ਨਕਲੀ ਹੋਵੇਗਾ । ਇਤਿਹਾਸ ਵਾਲਿਆਂ ਪਕੜ ਲੈਣਾ ਹੈ । ਸ੍ਰੀ ਨਰਿੰਦਰ ਮੋਦੀ ਜੀ ਤੁਹਾਡੇ ਕੋਲ ਸੁਨਹਿਰੀ ਮੌਕਾ ਹੈ । ਤੁਹਾਡੇ ਕੋਲ ਪੂਰਨ ਬਹੁਮਤ ਹੈ । ਪਾਰਟੀ ਦੇ ਅੰਦਰੋਂ ਤੇ ਬਾਹਰੋਂ ਤੁਹਾਡਾ ਕੋਈ ਵਿਰੋਧ ਕਰਨ ਵਾਲਾ ਭੀ ਨਹੀਂ । ਮੰਤਰੀ ਭੀ ਤੁਸੀਂ ਆਂਪਣੀ ਪਸੰਦ ਦੇ ਲਗਾਏ ਹਨ । ਹਿੰਦੂ ਰਾਸ਼ਟਰ ਦਾ ਖਹਿੜਾ ਛੱਡ ਕੇ ਭਾਰਤ ਨੂੰ ਮਹਾਨ ਬਣਾਉ । ਇਮਾਨਦਾਰੀ ਨਾਲ ਭਾਰਤੀ ਸੰਵਿਧਾਨ ਅਨੁਸਾਰ ਕੰਮ ਕਰਦੇ ਜਾਉ ਤੇ ਕਰਾਉਂਦੇ ਜਾਉ । ਭ੍ਰਿਸਟਾਚਾਰੀਆਂ ਨੂੰ ਦੂਰ ਰੱਖੋ । ਦੇਸ਼ ਵਿੱਚੋਂ ਅਨਪੜ੍ਹਤਾ ਗਰੀਬੀ ਦੂਰ ਕਰਨ ਦੀਆਂ ਨੀਤੀਆਂ ਬਣਾਉ ਤੇ ਲਾਗੂ ਕਰੋ । ਬੇਰੁਜਗਾਰੀ ਤੇ ਭੁੱਖਮਰੀ ਦੂਰ ਕਰੋ । ਜਿਥੇ ਬਿਜਲੀ ਨਹੀਂ ਪਹੁੰਚੀ ਉਥੇ ਪਹਿਲਾਂ ਬਿਜਲੀ ਪਹੁੰਚਾਣ ਦਾ ਬੰਦੋਬਸਤ ਕਰੋ । ਹਿੰਦੂ ਮੁਸਲਮਾਨ ਸਿੱਖ ਈਸਾਈ ਸਾਰੇ ਹਾਂ ਅਸੀਂ ਭਾਈ ਭਾਈ ਨੂੰ ਅਮਲੀ ਰੂਪ ਵਿੱਚ ਲਾਗੂ ਕਰੋ । ਇਕ ਵੇਰਾਂ ਸਾਰੀਆਂ ਜੇਹਲਾਂ ਖਾਲੀ ਕਰਵਾ ਦਿਉ । ਠੀਕ ਅਪਰਾਧੀਆਂ ਦੀ ਨਿਸ਼ਾਨਦੇਹੀ ਕਰਕੇ ਉਹਨਾਂ ਨੂੰ ਹੀ ਰੱਖੋ । ਫਾਂਸੀ ਦੀ ਸਜਾ ਬੰਦ ਕਰੋ । ਪੰਜਾਬ ਸਮੱਸਿਆ ਭਾਰਤ ਦੇਸ਼ ਦੀ ਸਮੱਸਿਆ ਸੀ । ਪੰਜਾਬ ਦਾ ਸਾਰਾ ਕਰਜਾ ਮੁਆਫ ਕੀਤਾ ਜਾਏ । ਇਸ ਤਰਾਂ ਕਰੋਗੇ ਤਾਂ ਤੁਸੀਂ ਚੌਥੇ ਮਹਾਨ ਪੁਰਸ਼ ਬਣ ਜਾਉਗੇ ਤੇ ਭਾਰਤ ਭੀ ਮਹਾਨ ਹੋ ਜਾਵੇਗਾ ।

9914701469

----- 0 -----

# ਖਾਲਸਾ ਵਿੱਚ ਸਰਾਧਾਂ ਦਾ ਪ੍ਰਚਾਰ

*ਸਵ: ਗਿਆਨੀ ਦਿੱਤ ਸਿੰਘ ਜੀ*

ਅੱਜ ਕੱਲ ਹਿੰਦੂ ਮੱਤ ਅਨੁਸਾਰ ਪਿਤ੍ਰ ਲੋਗ ਇਨ੍ਹਾਂ ਦਿਨਾਂ ਵਿੱਚ ਅਪਨੀ-ਅਪਨੀ ਜਗ੍ਹਾ ਥੋਂ ਆ ਕੇ ਅਪਨੀ ਸੰਤਾਨ ਥੋਂ ਸਰਾਧ ਛੱਕ-ਛੱਕ ਕੇ ਪ੍ਰਸੰਨ ਹੁੰਦੇ ਹਨ ਯਾ ਐਉਂ ਆਖੋ ਜੋ ਇਨ੍ਹਾਂ ਦੇ ਐਥੋਂ ਭੋਜਨ ਛਕਾਇਆ ਹੋਇਆ ਉਨ੍ਹਾਂ ਨੂੰ ਓਥੇ ਪਹੁੰਚਦਾ ਹੈ, ਜਿਸ ਦਾ ਖਾ ਕੇ ਓਹ ਤ੍ਰਿਪਤ ਹੁੰਦੇ ਹਨ ਅਰ ਅਪਨੇ ਪਿਛਲਿਆਂ ਨੂੰ ਅਸੀਸਾਂ ਦਿੰਦੇ ਹਨ।

ਭਾਵੇਂ ਇਸ ਬਾਤ ਨੂੰ ਵਿਚਾਰਨ ਤੇ ਬਹੁਤ ਹੀ ਕਠਨਾਈ ਪ੍ਰਤੀਤ ਹੁੰਦੀ ਹੈ, ਕਿਉਂਕਿ ਜਦ ਵਿਚਾਰ ਕੇ ਦੇਖੀਦਾ ਹੈ ਤਦ ਇਹ ਖਿਆਲ ਆਉਂਦਾ ਹੈ ਕਿ ਧਰਮ ਸ਼ਾਸਤ੍ਰ ਅਰ ਗੀਤਾ ਦੇ ਪ੍ਰਮਾਣ ਨਾਲ ਹਿੰਦੂ ਮੱਤ ਸਿੱਧ ਕਰਦਾ ਹੈ ਕਿ ਜੀਵ ਜਦ ਇਸ ਪੁਰਾਣੇ ਚੋਲੇ ਨੂੰ ਤਿਆਗਦਾ ਹੈ ਤਦ ਨਵਾਂ ਸਰੀਰ ਇਸ ਨੂੰ ਕਰਮਾਂ ਅਨੁਸਾਰ ਮਿਲਦਾ ਹੈ ਯਾ ਇਹ ਅਪਨੇ ਪਾਪ ਪੁੰਨ ਦੇ ਹਾਲਤਾਂ ਵਿੱਚ ਇਹ ਜੀਵ ਕਿਸੇ ਤਰ੍ਹਾਂ ਨਾਲ ਆ ਕੇ ਅਪਨੇ ਸਬੰਧੀਆਂ ਦਾ ਭੋਜਨ ਛਕਦਾ ਹੈ ਯਾ ਇਨ੍ਹਾਂ ਖਾਣ ਵਾਲਿਆਂ ਦੇ ਪੇਟ ਵਿੱਚ ਦੀ ਕਿਸ ਤਰ੍ਹਾਂ ਉਨ੍ਹਾਂ ਪਾਸ ਪਹੁੰਚਦਾ ਹੈ।

ਜਦ ਵਿਚਾਰ ਕੇ ਦੇਖੀਦਾ ਹੈ ਤਦ ਇਹ ਸਾਬਤ ਹੁੰਦਾ ਹੈ ਕਿ ਹਰ ਇਕ ਚਾਲਾਕ ਆਦਮੀ ਅਪਨੇ ਨਾਲੋਂ ਮੂਰਖਾਂ ਨੂੰ ਅਪਨੇ ਲਾਭ ਲਈ ਧੋਖਾ ਦੇ ਕੇ ਮਨ-ਭਾਉਂਦੇ ਨਾਚ ਨਚਾਉਂਦਾ ਹੈ, ਜਿਸ ਨੂੰ ਓਹ ਲੋਗ ਅਪਨੇ ਪੁੰਨ ਦਾ ਸਾਧਨ ਯਾ ਸ੍ਵਰਗ ਦਾ ਹੇਤੂ ਜਾਨ ਕੇ ਕਰਦੇ ਹਨ ਅਤੇ ਮੂਰਖ ਲੋਗ ਉਨ੍ਹਾਂ ਨੂੰ ਕਈ ਤਰ੍ਹਾਂ ਦੀਆਂ ਕਹਾਣੀਆਂ ਸੁਨਾ ਕੇ ਭਰਮਾ ਰਹੇ ਹਨ।

ਮੈਨ ਦੁਆਬ ਵਿਚੋਂ ਇਕ ਸਰਦਾਰ ਸਾਹਿਬ ਨੇ ਸਾਨੂੰ ਲੋਗਾਂ ਦੇ ਸਰਾਧ ਕਰਨ ਪਰ ਇਕ ਕਹਾਣੀ ਸੁਨਾਈ ਸੀ ਕਿ ਇਕ ਬਨੀਏ ਦੀ ਮਾਈ ਗੁਜ਼ਰ ਗਈ ਸੀ, ਜਿਸ ਪਰ ਉਸ ਬਨੀਏ ਨੇ ਆਪਣੇ ਮੋਹ ਦੇ ਅਧੀਨ ਹੋ ਕੇ ਅਪਨੇ ਘਰ ਦੇ ਪਾਂਧੇ ਤੇ ਪੁਛਿਆ ਕਿ ਪੰਡਤ ਜੀ ਮੈਨੂੰ ਅਪਨੀ ਮਾਈ ਦੀ ਸੇਵਾ ਕਰਨਾ ਮੁਕਤੀ ਦਾ ਸਾਧਨ ਦਿੱਸਦਾ ਹੈ ਅਰ ਮੈਂ ਚਾਹੁੰਦਾ ਹਾਂ ਜੋ ਉਨ੍ਹਾਂ ਦੀ ਟਹਿਲ ਕਰਾਂ ਸੋ ਤੁਸੀਂ ਦੱਸੋ ਜੋ ਓਹ ਕਿਸ ਜੂਨੀ ਨੂੰ ਪ੍ਰਾਪਤ ਹੋਏ ਹਨ।

ਉਸ ਬਨੀਏ ਦੇ ਬਹੁਤ ਵੇਰ ਸਤਾਉਣ ਤੇ ਉਸ ਠੱਗਬਾਜ਼ ਬ੍ਰਹਮਨ ਨੇ ਉਸ ਦੇ ਚਿੱਤ ਨੂੰ ਤਸੱਲੀ ਦੇਨ ਵਾਸਤੇ ਆਖਿਆ ਕਿ ਜਜਮਾਨ ਇਹ ਕੁੱਤੀ ਜੋ ਤੇਰੇ ਬੂਹੇ ਵਿੱਚ ਪਈ ਰਹਿੰਦੀ ਹੈ ਸੋ ਤੇਰੀ ਮਾਈ ਹੀ ਇਸ ਜੂਨ ਵਿੱਚ ਪੈ ਕੇ ਤੇਰੇ ਮੋਹ ਦੇ ਅਧੀਨ ਬੈਠੀ ਰਹਿੰਦੀ ਹੈ, ਸ਼ਾਸਤ੍ਰ ਵਿੱਚ ਲਿਖਿਆ ਹੈ ਕਿ ਜਿਸ ਦਾ ਅਪਨੇ ਘਰ ਯਾ ਟੱਬਰ ਨਾਲ ਪ੍ਰੇਮ ਹੋਵੇ ਸੋ ਕੂਕਰ ਅਤੇ ਸਰਪ ਬਨ ਕੇ ਓਥੇ ਰਹਿੰਦਾ ਹੈ।

ਪੰਡਤ ਜੀ ਦੀ ਇਹ ਬਾਤ ਸੁਨਦੇ ਹੀ ਉਸ ਬਨੀਏ ਦੇ ਮਨ ਵਿੱਚ ਐਸਾ ਨਿਸਚਾ ਹੋ ਗਿਆ ਜੋ ਜਾਂਦੇ ਹੀ ਉਸ ਕੁੱਤੀ ਦੇ ਪੈਰਾਂ ਵਿੱਚ ਮੱਥਾ ਟੇਕਿਆ ਅਰ ਮਾਈ-ਜੀ-ਮਾਈ ਜੀ ਕਰਕੇ ਅੰਦਰ ਲੈ ਗਿਆ ਅਤੇ ਇਕ ਪਲੰਘ ਪਰ ਚੰਗਾ ਬਛਾਉਨਾ ਕਰ ਦਿੱਤਾ ਅਰ ਚੰਗਾ ਭੋਜਨ ਬਨਾ ਕੇ ਖਲਾਉਨ ਲੱਗਾ। ਇਸੇ ਤਰ੍ਹਾਂ ਅਪਨੀ ਇਸਤ੍ਰੀ ਨੂੰ ਆਗਿਆ ਦਿੱਤੀ ਕਿ ਇਹ ਮੇਰੀ ਮਾਈ ਅਰ ਤੇਰੀ ਸੱਸ ਹੈ ਜੋ ਸਾਡੇ ਪ੍ਰੇਮ ਦੇ ਅਧੀਨ ਇਸ ਜਨਮ ਨੂੰ ਪਾ ਬੈਠੀ ਹੈ ਇਸ ਵਾਸਤੇ ਇਸ ਦੀ ਸੇਵਾ ਕਰਨੀ ਮੇਰਾ ਅਤੇ ਤੇਰਾ ਧਰਮ ਹੈ, ਜਿਸ ਪਰ ਉਹ ਸਿੱਧੀ ਸਾਦੀ ਇਸਤ੍ਰੀ ਭੀ ਵੱਡੀ ਸ਼ਰਧਾ ਨਾਲ ਉਸ ਕੁੱਤੀ ਦੀ ਸੇਵਾ ਕਰਨ ਲੱਗੀ।

ਇਕ ਦਿਨ ਓਹ ਕੁੱਤੀ ਥਾਲੀ ਵਿੱਚ ਭੋਜਨ ਛਕ ਰਹੀ ਸੀ ਅਰ ਉਸ ਬਨੀਏ ਦੀ ਇਸਤ੍ਰੀ ਚੌਂਕੇ ਵਿੱਚ ਬੈਠੀ ਸੀ ਤਦ ਉਸ ਕੁੱਤੀ ਨੂੰ ਰੋਟੀ ਖਾਂਦੀ ਦੇਖ ਕੇ ਇਕ ਕੁੱਤਾ ਭੀ ਜਾ ਕੇ ਉਸ ਦੇ ਨਾਲ ਘੁਰਕ-ਘੁਰਕ ਕੇ ਖਾਨ ਲੱਗ ਗਿਆ, ਜਿਸ ਨੂੰ ਸੁਨ ਕੇ ਉਸ ਇਸਤ੍ਰੀ ਨੇ ਜਾਤਾ ਜੋ ਮਾਈ ਜੀ ਮੈਨੂੰ ਸੱਦਦੇ ਹਨ ਜਿਸ ਪਰ ਨੱਸੀ-ਨੱਸੀ ਅੰਦਰ ਗਈ ਅਰ ਜਾ ਕੇ ਕਯਾ ਦੇਖਯਾ ਜੋ ਇਕ ਮੋਟਾ ਤਾਜ਼ਾ ਕੁੱਤਾ ਭੀ ਖਾਂਦਾ ਹੈ, ਉਸ ਵਿਚਾਰੀ ਨੇ ਇਸ ਬਾਤ ਨੂੰ ਦੇਖ ਕੇ ਖਯਾਲ ਕੀਤਾ ਕਿ ਅੱਜ ਮੇਰਾ ਸਹੁਰਾ ਭੀ ਸਾਡੇ ਘਰ ਵਿੱਚ ਆ ਗਿਆ ਹੈ ਇਸ ਵਾਸਤੇ ਝੱਟ ਪੱਟ ਘੁੰਡ ਕੱਢ ਕੇ ਥਾਲੀ ਵਿੱਚ ਹੋਰ ਪ੍ਰਸ਼ਾਦ ☛

ਬਾਕੀ ਸਫਾ 36 'ਤੇ

## ਟਾਈਟਲ ਪੰਨੇ ਦਾ ਨੰ: 2 ਦਾ ਬਾਕੀ

ਹੁਣ ਗੱਲ ਕਰਨੀ ਹੈ ਵੱਖ-ਵੱਖ ਕਵੀਆਂ/ਕਵਿਤਰੀਆਂ ਦੇ ਪ੍ਰਗਟਾਵਿਆਂ ਦੀ, ਉਨ੍ਹਾਂ ਦੀ ਸੋਚਣੀ ਦੀ ਅਤੇ ਉਨ੍ਹਾਂ ਦੇ ਵੱਖ-ਵੱਖ ਅੰਦਾਜ਼ਾਂ ਦੀ। ਚੰਗਾ ਹੁੰਦਾ ਜੇ ਕਵੀਆਂ ਦੀ ਸ਼੍ਰੇਣੀ ਦੇ ਨਾਲ-ਨਾਲ ਇਸ ਪੁਸਤਕ ਲਈ ਭੇਜੀਆਂ ਰਚਨਾਵਾਂ ਨੂੰ ਉਨ੍ਹਾਂ ਦੇ ਕੱਦ ਅਨੁਸਾਰ ਤਰਤੀਬ ਦਿੱਤੀ ਜਾਂਦੀ।

ਸਭ ਤੋਂ ਪਹਿਲਾ ਕਵੀ ਲਿਆ ਹੈ ਸ਼੍ਰੀ ਰਾਮ ਅਰਸ਼ ਜੋ ਆਪਣੀ ਕਵਿਤਾ ਤੋਂ ਹੀ ਪਹਿਚਾਣੇ ਜਾਂਦੇ ਹਨ। ਕਵਿਤਾ 'ਵਰਦਾਨਾਂ ਦੀ ਮਹਿਕ' ਨੇ ਜਿਵੇਂ ਸਾਰੇ ਪਾਸੇ ਮਹਿਕ ਖਿਲਾਰ ਦਿੱਤੀ ਹੋਵੇ। ਸ਼ੁਰੂਆਤ ਕਰਦੇ ਹੋਏ ਲਿਖਦੇ ਹਨ।'

*'ਲੰਮੇਰੀ ਉਮਰ ਹੁੰਦੀ ਹੈ ਸਦਾ ਵਰਦਾਨ ਕੁਦਰਤ ਦਾ'*

ਬਜ਼ੁਰਗਾਂ ਪ੍ਰਤੀ ਸਤਿਕਾਰ ਜਤਾਉਂਦੇ ਹੋਏ ਪਿੰਡਾਂ ਦੀ ਸਹੀ ਤਸਵੀਰ ਇਸ ਤਰ੍ਹਾਂ ਪੇਸ਼ ਕਰਦੇ ਹਨ:

*ਨਗਰ ਦੇ ਲੋਕ ਉਨ੍ਹਾਂ ਨੂੰ ਤਦੇ ਵਿਦਵਾਨ ਕਹਿੰਦੇ ਹਨ।*
*ਅਨੂਠੀ ਸੂਝ ਦੇ ਸੋਮੇਂ ਤੇ ਬੁੱਧੀਮਾਨ ਕਹਿੰਦੇ ਹਨ।*
*ਉਹ ਚਾਹੁੰਦੇ ਹਨ ਭਲਾ ਸਭ ਦਾ ਤੇ ਕਰਦੇ ਹਨ ਭਲਾ ਸਭ ਦਾ,*
*ਉਨ੍ਹਾਂ ਨੂੰ ਸੰਤ ਕਹਿੰਦੇ ਹਨ ਤੇ ਕੁਝ ਭਗਵਾਨ ਕਹਿੰਦੇ ਹਨ।*

ਦੂਜੇ ਨੰਬਰ ਦੀ ਕਵਿਤਾ ਵਿੱਚ ਵੀ ਅਮਰਜੀਤ ਸਿੰਘ ਸੰਧੂ ਕੁਝ ਇਹੋ ਜਿਹੀ ਖੂਬਸੂਰਤ ਗੱਲ ਦੇ ਨਾਲ ਅਜੋਕੇ ਸਮੇਂ ਦੇ ਬਚਿਆਂ ਦੀ ਮਾਤਾ-ਪਿਤਾ ਪ੍ਰਤੀ ਬੇਰੁਖੀ ਜਾਂ ਮਜਬੂਰੀ ਬੜੇ ਸੁਹਣੇ ਸ਼ਬਦਾਂ ਵਿੱਚ ਪੇਸ਼ ਕਰਕੇ ਸੋਨੇ ਤੇ ਸੁਹਾਗੇ ਵਾਲੀ ਗੱਲ ਕਰ ਦਿੱਤੀ ਹੈ।

*ਆਪਣੇ ਘਰ ਵਿੱਚ ਵੀ ਨਹੀਂ ਗਲਦੀ ਦਾਲ ਬਜ਼ੁਰਗਾਂ ਦੀ।*
*ਹੁਣ ਨਹੀਂ ਹੁੰਦੀ ਪੁੱਤਰਾਂ ਤੋਂ ਸੰਭਾਲ ਬਜ਼ੁਰਗਾਂ ਦੀ।*
*ਅਪਣਾ ਜੀਵਨ ਮਾਂ-ਪਿਉ ਦਾ ਵਰਦਾਨ ਸਮਝਦੇ ਸੀ।*
*ਸਾਡੇ ਵੇਲੇ ਮਾਪਿਆਂ ਨੂੰ ਭਗਵਾਨ ਸਮਝਦੇ ਸੀ।*
*ਬੱਚੇ ਸੇਵਾ ਕਰਦੇ ਸੀ ਜੀਅ ਨਾਲ ਬਜ਼ੁਰਗਾਂ ਦੀ।*
*ਹੁਣ ਨਹੀਂ ਹੁੰਦੀ ਪੁੱਤਰਾਂ ਤੋਂ ਸੰਭਾਲ ਬਜ਼ੁਰਗਾਂ ਦੀ।*

ਸੰਪਾਦਕ ਸ਼੍ਰੀ ਭਗਤ ਰਾਮ ਰੰਗਾੜਾ ਦੀ ਭਾਵੇਂ ਇਕ ਕਵਿਤਾ ਨਾਲ ਹੀ ਹਿੱਸਾ ਪਾਇਆ ਹੈ। ਫਿਰ ਵੀ ਲਿਖਣ ਤੋਂ ਕਲਮ ਹੱਟਦੀ ਨਹੀਂ, ਕਿ 'ਇਕੋ ਤੇਰੀ ਲੱਖ ਵਰਗੀ' ਜ਼ਿੰਦਗੀ ਦੀ ਸ਼ਾਮ ਨਾਮੀ ਇਸ ਉਚੇ ਕੱਦ ਦੀ ਕਵਿਤਾ ਵਿੱਚ ਜ਼ਿੰਦਗੀ ਦੀਆਂ ਕਈ ਤਲਖ ਹਕੀਕਤਾਂ ਪੇਸ਼ ਕਰ ਗਿਆ ਹੈ। ਸ਼ੁਰੂਆਤ ਦੀਆਂ ਦੋ ਸਤਰਾਂ ਵਿੱਚ ਸਾਰੀ ਗੱਲ ਕਹਿ ਗਿਆ ਹੈ।

*ਉਮਰ ਕਿਸੇ ਦਾ ਨਹੀਂ ਲਿਹਾਜ਼ ਕਰਦੀ,*
*ਆਉਂਦਾ-ਆਉਂਦਾ ਬੁਢਾਪਾ ਹੈ ਆ ਜਾਂਦਾ।*
*ਜਵਾਨੀ ਅਰਧ ਅਵਸਥਾ ਹੈ ਚਲੀ ਜਾਂਦੀ,*
*ਵਕਤ ਆਪਣਾ ਰੰਗ ਵਿਖਾ ਜਾਂਦਾ।*
*ਤੁਰਨ ਫਿਰਨ ਤੋਂ ਦੇਹੀ ਜਵਾਬ ਦੇ ਗਈ,*
*ਬਜ਼ੁਰਗ ਘੋਰ ਮੁਸੀਬਤਾਂ ਝੱਲਦਾ ਏ।*
*ਪਤਾ ਨਹੀਂ ਕਦੋਂ ਆਵਾਜ਼ ਆ ਜਾਏ,*
*ਪਤਾ ਅੱਜ ਵੀ ਨਈਂ ਤੇ ਨਾ ਹੀ ਕੱਲ੍ਹ ਦਾ ਏ।*

ਅੱਜ ਦੇ ਜ਼ਮਾਨੇ ਵਿੱਚ ਸਰਵਣ ਪੁੱਤਰ ਵਿਰਲੇ ਹੀ ਮਿਲਦੇ ਹਨ ਇਸ ਅੱਜ ਦੇ ਪਦਾਰਥਵਾਦੀ ਯੁੱਗ ਤੇ ਬੜੀ ਸੁਹਣੀ ਟਕੋਰ ਹੈ।

*'ਸਰਵਣ' ਪੁੱਤ ਅੱਜ ਕੱਲ੍ਹ ਮਿਲਦੇ ਬਹੁਤ ਥੋੜ੍ਹੇ,*
*ਮਾਂ ਪਿਓ ਤਾਈਂ ਜਿਹੜੇ ਸਤਿਕਾਰਦੇ ਨੇ।*
*ਖੇਰੂ ਖੇਰੂ ਨੇ ਅੱਜ ਪਰਿਵਾਰ ਹੋ ਗਏ,*
*ਮਾਂ ਪਿਓ ਨੂੰ ਬਾਹਲੇ ਦੁਰਕਾਰਦੇ ਨੇ।*
*ਹੁੰਦੇ ਸੁੰਦੇ ਵੀ ਸਭ ਸਹੂਲਤਾਂ ਦੇ,*
*ਬਿਰਧ ਆਸ਼ਰਮੀਂ ਸਮਾਂ ਗੁਜ਼ਾਰਦੇ ਨੇ*
*ਜੱਜ ਰਿਹਾ ਭਾਵੇਂ ਉਹ ਵੀ ਵਹਿਣ ਅੰਦਰ,*
*ਪੰਨੇ ਬੋਲਦੇ ਅੱਜ ਅਖਬਾਰ ਦੇ ਨੇ।*

ਆਖਰ ਵਿੱਚ ਬਜ਼ੁਰਗਾਂ ਨੂੰ ਹੱਲਾ ਸ਼ੇਰੀ ਦਿੰਦਾ ਹੈ। ਹਾਲਾਤਾਂ ਨਾਲ ਸਮਝੌਤਾ ਨਹੀਂ, ਲੜਨ ਦੀ ਨਸੀਅਤ ਦਿੰਦਾ ਹੈ। ਨਿਤਨੇਮ ਦੇ ਨਾਲ-ਨਾਲ ਸੰਤੁਲਤ ਭੋਜਨ ਦੀ ਸਲਾਹ ਦਿੰਦਾ ਹੋਇਆ, ਅਕਾਲ ਪੁਰਖ ਵਿੱਚ ਅਥਾਹ ਵਿਸ਼ਵਾਸ਼ ਪੇਸ਼ ਕਰਦਾ ਲਿਖਦਾ ਹੈ।

*ਕਮਰ ਕਸੋ ਤੇ ਕਦੇ ਨਾ ਦਿਲ ਛੱਡੋ,*
*ਉਠੋ-ਬੈਠੋ ਤੇ ਤੁਰੋ ਹੁਸ਼ਿਆਰ ਹੋ ਜਾਓ।*
*ਕਰੋ ਉਹ ਜੋ ਨਿਯਮ ਦੇ ਵਿੱਚ ਹੋਵੇ,*
*ਐਵੇਂ ਬੈਠ ਕੇ ਨਾ ਤਾਰੋ-ਤਾਰ ਹੋ ਜਾਓ।*
*ਖਾਣਾ-ਪੀਣਾ ਸਦਾ ਹੀ ਸ਼ੁੱਧ ਰੱਖੋ,*
*ਨਿੱਤਨੇਮ ਦੇ ਵਿੱਚ ਲਿਵਤਾਰ ਹੋ ਜਾਓ।*
*ਜੁੜੋ ਨਾਲ ਪਰਮਾਤਮ ਤੁਸੀਂ ਏਦਾਂ,*
*ਭਵ-ਸਾਗਰ ਤੋਂ ਸੌਖੇ ਈ ਪਾਰ ਹੋ ਜਾਓ।*
*ਜੋ ਕੁਝ ਹੋਣਾ ਹੈ ਉਹ ਤਾਂ ਹੋਈ ਜਾਣਾ,*
*ਪਤਾ ਨਹੀਂ 'ਰੰਗਾੜਾ' ਇਕ ਪਲ ਦਾ ਏ।*

*ਪਤਾ ਨਹੀਂ ਕਦੋਂ ਅਵਾਜ਼ ਆ ਜਾਏ,*
*ਪਤਾ ਅੱਜ ਵੀ ਨਈਂ ਤੇ ਨਾ ਹੀ ਕੱਲ੍ਹ ਦਾ ਏ।*

ਲਾਲ ਸਿੰਘ 'ਲਾਲੀ' ਅਸਲ ਵਿੱਚ ਪੰਜਾਬੀ ਗੀਤਕਾਰ ਹੈ, ਉਹ ਦਮਦਾਰ ਗੀਤਕਾਰ ਜਿਸ ਨੇ ਵੀਹਵੀਂ ਸਦੀ ਦੇ ਆਖਰੀ ਦੋ ਤਿੰਨ ਦਹਾਕਿਆਂ ਵੇਲੇ ਲੋਕ ਗੀਤਾਂ ਦੇ ਖੇਤਰ ਵਿੱਚ ਤਹਿਲਕਾ ਮਚਾ ਰੱਖਿਆ ਸੀ। ਉਨ੍ਹਾਂ ਨੇ ਦੋ ਪਾਏਦਾਰ ਗੀਤ ਸੰਗ੍ਰਿਹ ਪੰਜਾਬੀ ਸਾਹਿਤ ਨੂੰ ਦਿੱਤੇ। ਪੰਜਾਬੀ ਸਭਿਆਾਰ ਤੇ ਪੰਜਾਬੀਅਤ ਨੂੰ ਆਪਣੇ ਗੀਤਾਂ ਦਾ ਸ਼ਿੰਗਾਰ ਬਣਾਇਆ। ਖਾਸ ਕਰਕੇ ਪੇਂਡੂ ਪੰਜਾਬੀ ਸਭਿਆਚਾਰ ਦੀ ਹੂ-ਬ-ਹੂ ਤਸਵੀਰ ਪੇਸ਼ ਕੀਤੀ। ਇਹੋ ਕਾਰਨ ਹੈ ਉਨ੍ਹਾਂ ਦੇ ਬਹੁਤ ਸਾਰੇ ਗੀਤ, ਲੋਕਾਂ ਦੇ ਆਪਣੇ ਬਣ ਗਏ ਸਨ ਖਾਸ ਕਰਕੇ "ਮੁੰਡਾ ਲੰਬੜਾਂ ਦਾ ਬੋਲੀ ਹੋਰ ਬੋਲਦਾ" ਪਿੰਡਾਂ ਦੇ ਕਿਸੇ ਵਿਆਹ ਜਾਂ ਮੰਗਣੇ ਵੇਲੇ ਵਾਰ-ਵਾਰ ਸੁਣਿਆ ਜਾਂਦਾ ਸੀ। ਇਸੇ ਤਰ੍ਹਾਂ 'ਮੈਨੂੰ ਰੇ ਸ਼ਮੀ ਰੁਮਾਲ ਵਾਗੂੰ ਰੱਖ ਮੁੰਡਿਆਂ' ਆਦਿ ਹਰ ਬੱਚੇ ਬੁਢੇ ਦੀ ਜ਼ੁਬਾਨ ਤੇ ਚੜ੍ਹੇ ਹੋਏ ਸਨ ਤੇ ਸਾਲਾਂ ਬੱਧੀ ਮਨਾਂ ਤੇ ਛਾਏ ਰਹੇ। ਗੱਲ ਕੀ ਇਸ ਲੋਕਾਂ ਦੇ ਚਹੇਤੇ ਗੀਤਕਾਰ ਦੀ ਆਪਣੀ ਨਿਵੇਕਲੀ ਪਹਿਚਾਣ ਹੈ ਜੋ ਅੱਜ ਵੀ ਰੁਜ਼ਗਾਰ ਵਿਭਾਗ ਦੀ ਸੁਪਰਡੈਂਟੀ ਤੋਂ ਸੇਵਾ ਮੁਕਤ ਹੋਣ ਉਪਰੰਤ ਇਸ ਸ਼ੌਕ ਨੂੰ ਆਪਣੇ ਹਿਰਦੇ ਵਿੱਚ ਸੰਭਾਲੀਂ ਬੈਠਾ ਹੈ। ਪੰਜਾਬੀ ਰਸਾਲਿਆਂ/ਅਖਬਾਰਾਂ ਲਈ ਲਗਾਤਾਰ ਆਰਟੀਕਲ ਭੇਜਦਾ ਰਹਿੰਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਕਵਿਤਾ/ਗੀਤ ਦੇ ਨਾਲ-ਨਾਲ ਮਿੰਨੀ ਕਹਾਣੀ ਦਾ ਵੀ ਵੱਡਾ ਯੋਗਦਾਨ ਪਾਉਂਦੇ ਆ ਰਹੇ ਹਨ। 'ਕਲਮ-ਪੁਕਾਰੇ ਸੱਚੋ ਸੱਚ' ਜੋ ਭਾਈ ਦਿੱਤ ਸਿੰਘ ਪੱਤ੍ਰਿਕਾ ਦੁਆਰਾ ਪ੍ਰਕਾਸ਼ਿਤ ਹੋਈ ਸੀ ਉਸ ਵਿੱਚ ਇਨ੍ਹਾਂ ਨੇ ਵੱਡਾ ਯੋਗਦਾਨ ਪਾਇਆ ਸੀ। ਹੁਣ ਬਜ਼ੁਰਗ ਸਾਡਾ ਸਰਮਾਇਆ ਪੁਸਤਕ ਵਿੱਚ ਇਨ੍ਹਾਂ ਦੇ ਦੋ ਗੀਤ ਅੱਜ ਦੇ ਸਮੇਂ ਦੀ ਅਸਲੀਅਤ ਪੇਸ਼ ਕਰਦੇ ਹੋਏ ਦਰਜ਼ ਹਨ। ਪਹਿਲੇ ਗੀਤ 'ਦੇ ਦੇ ਇਕ ਮਿੱਠੀ ਮੁਸਕਾਨ' ਦੀਆਂ ਪਹਿਲਾਂ ਸਤਰਾਂ ਪੜ੍ਹ ਕੇ ਹੀ ਕਾਲਜੇ ਨੂੰ ਧੂਹ ਜਿਹੀ ਪੈਂਦੀ ਹੈ ਜਿਵੇਂ

*ਵੇ ਦੁੱਧ ਸੀ ਪਿਲਾਇਆ, ਤੈਨੂੰ ਸੀਨੇ ਲਾ ਕੇ ਸਦਾ,*
*ਤੇਰੇ ਹੱਥੋਂ ਅੱਜ ਮੈਨੂੰ, ਪਾਣੀ ਨੀ ਨਸੀਬ ਹੁੰਦਾ।*
*ਦੇਦੇ ਇੱਕ ਮਿੱਠੀ ਮੁਸਕਾਨ, ਪੁੱਤਾ ਮਾਪਿਆਂ ਨੂੰ,*
*ਤੂੰ ਤਾਂ ਇੰਨੇ ਨਾਲ ਨਹੀਂ, ਕਿਧਰੇ ਗਰੀਬ ਹੁੰਦਾ।*

ਤੀਜੇ ਪਹਿਰੇ ਵਿੱਚ ਮਾਂ-ਬਾਪ ਦੀ ਦਿਲੀ ਹੂਕ ਇਸ ਤਰ੍ਹਾਂ ਪੇਸ਼ ਕੀਤੀ ਹੈ:

*ਤੇਰੇ ਨਾਲ ਉਵੇਂ ਜਿਵੇਂ ਕਰੀਏ, ਹਾਏ ਲਾਡੀ ਵੇ,*
*ਦੱਸ ਆਪਣੀ ਖਬਰ, ਭਾਵੇਂ ਪੁੱਛ ਨਾ ਤੂੰ ਸਾਡੀ ਵੇ।*
*ਉਹਦੇ ਲਈ ਅੰਦਰੋਂ, ਤੜਫਦਾ ਏ ਦਿਲ ਹੁੰਦਾ,*
*ਬੱਸ ਜਿਹੜਾ ਬਹੁਤਾ ਹੋਵੇ ਦਿਲ ਦੇ ਕਰੀਬ ਹੁੰਦਾ,*
*ਦੇਦੇ ਇੱਕ ਮਿੱਠੀ ਮੁਸਕਾਨ............. ।*

ਦੂਜੇ ਗੀਤ ਮਾਪੇ ਵਾਸਤੇ ਪਾਉਂਦੇ ਵਿੱਚ ਨੂੰਹਾਂ-ਪੁੱਤਾਂ ਦੀ ਲਾਲਸਾ ਦਰਸਾ ਕੇ ਇਸ ਪਦਾਰਥਵਾਦੀ ਯੁੱਗ ਦੀ ਅਸਲੀਅਤ ਤੇ ਕਰਾਰੀ ਚੋਟ ਮਾਰੀ ਹੈ:

*ਬਹੁਤੇ ਨੂੰਹਾਂ ਪੁੱਤ, ਖਾਂਦੇ ਪੀਂਦੇ ਛੜਾਂ ਮਾਰਦੇ।*
*ਕਈ ਜਾਣਦੇ ਨੇ, ਮਾਪਿਆਂ ਨੂੰ ਏ.ਟੀ.ਐਮ. ਮਸ਼ੀਨ।*
*ਰੱਖੀ ਅੱਖ ਉਹਦੇ, ਉੱਤੇ, ਜੋ ਜੱਦੀ ਏ ਜ਼ਮੀਨ।*
*ਕਿਉਂ ਕਰਦੇ ਜ਼ਲੀਲ, ਇਹ ਤਾਂ ਭੁੱਖੇ ਨੇ ਪਿਆਰ ਦੇ।*

ਆਖਰੀ ਪੈਰੇ ਵਿੱਚ ਆਸ਼ਾਵਾਦੀ ਹੋ ਕੇ ਨਸੀਅਤ ਦੇਣ ਦੀ ਵੀ ਨਿੱਗਰ ਕੋਸ਼ਿਸ਼ ਕੀਤੀ ਹੈ:

*ਹੈ ਨੀ "ਲਾਲੀ" ਬੀਜ ਨਾਸ, ਕਈ ਕਰਦੇ ਕਮਾਈ।*
*ਕਰੋ ਮਾਪਿਆਂ ਦੀ ਸੇਵਾ, ਦੇਵਾਂ ਇਹੋ ਮੈਂ ਦੁਹਾਈ।*
*ਕਿਉਂ ਫਿਰਦੇ ਹੋ ਭਰੇ, ਤੁਸੀਂ ਹੰਕਾਰ ਦੇ,*
*ਬਹੁਤੇ ਨੂੰਹਾਂ ਪੁੱਤ .................. ।*

ਗੱਲ ਕੀ, ਇਸ ਸੁਲਝੇ ਹੋਏ ਗੀਤਕਾਰ ਨੇ ਆਪਣੇ ਤਜਰਬੇ ਨੂੰ, ਅੱਜ ਦੇ ਹਾਲਾਤਾਂ ਦੀ ਕਸੱਵਟੀ ਤੇ ਪਰਖ ਕੇ ਜੋ ਦੋ ਗੀਤਾਂ ਰਾਹੀਂ ਯੋਗਦਾਨ ਪਾਇਆ ਹੈ, ਉਹ ਵੀ ਪਹਿਲੇ ਗੀਤਾਂ ਵਾਂਗ ਚਿਰਾਂ ਤੀਕ ਅਗਵਾਈ ਦੇਂਦੇ ਰਹਿਣਗੇ।

ਮੈਂ ਇਸ ਪੁਸਤਕ ਦੀ ਸਮੀਖਿਆ ਲਿਖਦਿਆਂ ਇਹ ਸੰਕੋਚ ਨਹੀਂ ਕਰਾਂਗਾ ਕਿ ਲਾਲੀ ਸਾਹਿਬ ਦੇ ਇਨ੍ਹਾਂ ਦੋ ਗੀਤਾਂ ਨੇ ਮੇਰੇ ਬਜ਼ੁਰਗ ਮਨ ਤੇ ਏਨਾ ਅਸਰ ਕੀਤਾ ਹੈ ਜਿੰਨਾਂ ਕੇ ਜੁਆਨੀ ਵੇਲੇ, 'ਮੁੰਡਾ ਲੰਬੜਾਂ ਦਾ ਬੋਲੀ ਹੋਰ ਬੋਲਦਾ' ਨੇ ਕੀਤਾ ਸੀ। ਜਿਥੇ ਰੰਗਾੜਾ ਸਾਹਿਬ ਸੰਪਾਦਕ ਦੇ ਤੌਰ 'ਤੇ ਵਧਾਈ ਦੇ ਹੱਕਦਾਰ ਹਨ ਉਥੇ ਲਾਲੀ ਸਾਹਿਬ ਵਡੇਰੇ ਕੱਦ ਦੇ ਗੀਤਾਂ ਲਈ ਬਹੁਤ-ਬਹੁਤ ਵਧਾਈ ਦੇ ਹੱਕਦਾਰ ਹਨ। ਵਾਹਿਗੁਰੂ ਉਨ੍ਹਾਂ ਦੀ ਉਮਰ ਹੋਰ ਲੰਮਗੀ ਕਰੇ ਤੇ ਹੋਰ ਪਾਏ ਦਾਰ ਗੀਤ ਪੰਜਾਬੀ ਸਾਹਿਤ ਦੀ ਝੋਲੀ ਪਾਉਂਦੇ ਰਹਿਣ।

ਪ੍ਰੀਤਮ ਸਿੰਘ ਲੁਧਿਆਣਵੀ ਜੀ ਦਾ ਪੰਜਾਬੀ ਸਾਹਿਤ ਨਾਲ ਹੱਡ, ਚੰਮ ਤੇ ਮਾਸ ਦਾ ਰਿਸ਼ਤਾ ਹੈ। ਪੱਤਰਕਾਰੀ ਵੀ ਉਨ੍ਹਾਂ ਦਾ ਸ਼ੌਕ ਹੈ। ਗੀਤ, ਕਵਿਤਾ, ਵਾਰਤਕ, ਹਾਸ ਵਿਅੰਗ ਵਿੱਚ ਇਨ੍ਹਾਂ ਦੀ ਆਪਣੀ ਪਹਿਚਾਣ ਹੈ। ਦੋ ਦਰਜਨ ਤੋਂ ਵੱਧ

ਗੀਤਾਂ ਵੀ ਰਿਕਾਰਡ ਹੋ ਚੁੱਕੇ ਹਨ। 'ਸਰਵਣ ਬਣ ਪੁੱਤਰਾ' ਨਾਮੀ ਗੀਤ ਨਾਲ ਇਨ੍ਹਾਂ ਨੇ ਹਾਜ਼ਰੀ ਲੁਆਈ ਹੈ। ਮਾਂ-ਬਾਪ ਦੇ ਆਪਣੇ ਪੁੱਤਰ ਅੱਗੇ ਤਰਲੇ ਬਹੁਤ ਸੁਹਣੇ ਸ਼ਬਦਾਂ ਵਿੱਚ ਪੇਸ਼ ਕੀਤੇ ਹਨ। ਅੱਜ ਕੱਲ ਦੇ ਸਮੇਂ ਦੇ ਹਾਲਾਤਾਂ ਦੀ ਹੂ-ਬ-ਹੂ ਤਸਵੀਰ ਖਿਚੀ ਹੈ।

*ਕਿਤੇ 'ਸਰਵਣ' ਬਣ ਪੁੱਤਰਾ, ਜੀਅ ਲਈਏ ਸੁੱਖ ਦੇ ਚਾਰ ਦਿਹਾੜੇ।*
*ਪਏ ਮੰਜੇ ਤੇ ਬਾਪੂ ਦੀ ਆਤਮਾ ਕੱਢਦੀ ਗਿੱਠ-ਗਿੱਠ ਹਾੜ੍ਹੇ।*
*ਅਸੀਂ ਵਿਲਕੀਏ ਰੋਟੀ ਨੂੰ, ਲਵੇਂ ਨਾ ਤੂੰ 'ਲੁਧਿਆਣਵੀ' ਸਾਰਾਂ।*
*ਧੱਕੇ ਖਾਂਦੇ ਫਿਰਦੇ ਹਾਂ, ਤੂੰ ਮਾਣੇ ਖੁੱਲ੍ਹੀਆਂ ਮੌਜ ਬਹਾਰਾਂ।*
*ਠੰਢ ਪਾ ਕੇ ਇਕ ਵਾਰੀ ਤੂੰ ਸੀਨੇ, ਹੁਣ ਤਾਈਂ ਜਿਹੜੇ ਸਾੜੇ।*

ਵਾਹ ! ਲੁਧਿਆਣਵੀ ਜੀ, ਕਿਆ ਬਾਤ ਹੈ !

ਹੁਣ ਗੱਲ ਕਰਨੀ ਬਣਦੀ ਹੈ ਕਿ ਬਲਜੀਤ ਸਿੰਘ ਫਿਡਿਆਂਵਾਲਾ ਦੀ ਜੋ ਆਪਣਾ ਹਰ ਅਗੇਰਾ ਕਦਮ, ਵਡੇਰਾ ਕਰਕੇ, ਮੰਜ਼ਲ ਵੱਲ ਵੱਧਦਾ ਜਾ ਰਿਹਾ ਹੈ। ਭਰ ਜੁਆਨੀ ਦੀ ਉਮਰ ਵਿੱਚ ਇਸ਼ਕ-ਮੁਸ਼ਕ ਦੇ ਗੀਤ ਲਿਖਣ ਦੀ ਬਜਾਏ ਉਸ ਨੇ ਪੰਜਾਬੀ ਸਭਿਆਚਾਰ ਤੇ ਖਾਸ ਕਰਕੇ ਪੇਂਡੂ ਸਭਿਆਚਾਰ ਵੱਲ ਹੀ ਆਪਣਾ ਝੁਕਾਓ ਰੱਖਿਆ ਹੋਇਆ ਹੈ। ਇਹੀ ਕਾਰਨ ਹੈ ਕਿ ਉਸ ਦਾ ਹਰ ਗੀਤ ਬਹੁਤ ਹੀ ਮਕਬੂਲ ਹੋਇਆ ਹੈ। ਫਿਡਿਆਂਵਾਲਾ ਬਹੁਤ ਧੀਰਜ ਵਾਲਾ ਹੈ। ਉਸ ਨੂੰ ਏਨੀ ਛਾਉਣ ਦੀ ਕਾਹਲ ਨਹੀਂ। ਉਹ ਤਾਂ ਆਪਣੀ ਦਮਦਾਰ ਕਲਮ ਦੇ ਜਰੀਏ, ਲੋਕਾਂ ਦੀ ਗੱਲ ਕਰਕੇ, ਪਹਿਲਾਂ ਉਨ੍ਹਾਂ ਦੇ ਦਿਲਾਂ 'ਤੇ ਰਾਜ ਕਰਨ ਦਾ ਇੱਛੁਕ ਹੈ। ਬਹੁਤ ਹੀ ਸਾਫ-ਸੁਥਰਾ, ਅਸ਼ਲੀਲਤਾ ਤੋਂ ਨੱਕ ਵੱਟਣ ਵਾਲਾ ਫਿਡਿਆਂਵਾਲਾ ਜੋ ਵੀ ਲਿਖਦਾ ਹੈ ਠੋਕ-ਵਜਾ ਕੇ ਆਪਣੇ ਸਭਿਆਚਾਰ ਦੇ ਬਾਰੇ ਹੀ ਬਹੁਤਾ ਲਿਖਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਉਸ ਨੇ 'ਪੁੱਠਾ-ਗੇੜਾ' ਲੜੀਵਾਰ ਸ਼ੁਰੂ ਕਰਕੇ ਸ਼ੁਰੂਆਤ ਕੀਤੀ ਸੀ, ਜੋ ਪਾਠਕਾਂ ਨੇ ਅੰਤਾਂ ਦਾ ਸਲਾਹਿਆ ਹੈ। ਇਸ ਦੇ ਨਾਲ ਹੀ ਗੀਤ, ਕਵਿਤਾ ਦੇ ਵੱਡੇ ਯੋਗਦਾਨ ਨੇ ਮੈਰਿਟ ਦੇ ਆਧਾਰ ਤੇ ਇਸ ਪੱਤ੍ਰਿਕਾ ਦੇ ਸਹਿ ਸੰਪਾਦਕ ਦਾ ਅਹੁਦਾ ਹਾਸਲ ਕਰਨ ਵਿਚ ਕਾਮਯਾਬੀ ਪਾਈ ਹੈ। ਫਿਡਿਆਂਵਾਲੇ ਦੀ ਸਾਫ-ਸੁਥਰੀ ਲੇਖਣੀ ਨੇ ਉਸ ਨੂੰ ਮੁੰਬਈ ਦੀ ਬਰੂਹਾਂ 'ਤੇ ਪਹੁੰਚਾ ਦਿੱਤਾ ਤੇ ਜਲਦੀ ਹੀ ਪੰਜਾਬੀ ਫਿਲਮਾਂ 'ਚ ਉਸ ਦੇ ਗੀਤ ਧਮਾਲਾਂ ਪਾਉਂਦੇ ਸੁਣਨਗੇ। ਮੈਂ ਉਸ ਦਾ ਅਧਿਆਪਕ ਹੋਣ ਦੇ ਨਾਤੇ ਵਾਹਿਗੁਰੂ ਅੱਗੇ ਇਹੋ ਅਰਦਾਸ ਕਰਾਂਗਾ ਕਿ ਫਿਡਿਆਂਵਾਲਾ ਇਸੇ ਲੈਅ ਵਿੱਚ ਤੁਰਦਾ ਰਹੇ, ਉਚੀਆਂ ਬੁਲੰਦੀਆਂ ਨੂੰ ਛੂਹੇ, ਵਾਹਿਗੁਰੂ ਹਮੇਸ਼ਾ ਉਸ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖੇ।

ਹੁਣ ਗੱਲ ਕਰਦੇ ਹਾਂ ਹੱਥਲੀ ਪੁਸਤਕ ਵਿੱਚ ਸ਼ਮੂਲੀਅਤ ਬਾਰੇ। ਗੀਤ ਤਾਂ ਭਾਵੇਂ ਇਕੋ ਹੀ ਹੈ ਪਰ ਹੈ ਬੜਾ ਧਮਾਕੇਖੇਜ਼। ਗੀਤ ਪੜ੍ਹਦਿਆਂ ਏਦਾਂ ਲਗਦੈ ਜਿਵੇਂ ਕੋਈ ਨਾਟਕ ਦਾ ਸੀਨ ਚਲ ਰਿਹਾ ਹੋਵੇ। ਬਿਲਕੁਲ ਅਸਲੀਅਤ। ਸਹੀ ਤਸਵੀਰ ਖਿਚੀ ਹੈ। ਇਸ ਵਿੱਚ ਰੱਤਾ ਸੰਦੇਹ ਨਹੀਂ ਕਿ ਬਹੁਤੇ ਘਰਾਂ ਵਿੱਚ ਇਹੀ ਕੁਝ ਵਾਪਰ ਰਿਹਾ ਹੈ। ਪੁੱਤਰਾਂ ਵਿੱਚ ਬਹੁਤੇ ਝਗੜੇ ਵੰਡ-ਵੰਡਾਈ ਦੇ ਹੁੰਦੇ ਹਨ। ਕਿਤੇ ਜ਼ਮੀਨ ਦੀ ਵੰਡ, ਘਰਾਂ ਦੀ ਵੰਡ, ਇਥੋਂ ਤੱਕ ਕਿ ਕਈ ਵਾਰੀ ਮਾਂ ਤੇ ਬਾਪ ਦੀ ਵੀ ਵੰਡ ਪਾ ਲਈ ਜਾਂਦੀ ਹੈ। ਫਿਡਿਆਂਵਾਲੇ ਨੇ ਗੱਲ ਸਿਰੇ ਹੀ ਲਾ ਦਿੱਤੀ ਜਿਵੇਂ:

*ਜਿਹੜੇ ਪਾਏ ਸੀ ਚੁਬਾਰੇ, ਮੱਲੇ ਪੁੱਤਰਾਂ ਨੇ ਸਾਰੇ।*
*ਨਾਲੇ ਵੰਡੀਆਂ ਜ਼ਮੀਨਾਂ, ਸਾਰੇ ਵਾੜੇ ਤੇ ਗੁਹਾਰੇ।*
*ਬੁੱਢੇ ਮਾਪਿਆਂ ਦੇ ਨੂੰਹਾਂ ਅਤੇ ਪੁੱਤਰਾਂ ਨੇ ਪੌੜੀ ਹੇਠਾਂ ਮੰਜੇ ਕੱਢਤੇ।*

*ਮਾਪੇ ਕੱਢ ਕੇ ਘਰਾਂ 'ਚੋਂ ਕਿਹੜਾ ਪੁੱਤਰਾਂ ਨੇ,*
*ਅੰਬਰਾਂ 'ਤੇ ਝੰਡੇ ਗੱਡਤੇ।*

ਕਹਿੰਦੇ ਨੇ ਪੁੱਤ, ਕਪੁੱਤ ਹੋ ਜਾਂਦੇ ਨੇ ਪਰ ਮਾਪੇ, ਕੁਮਾਪੇ ਨਹੀਂ ਹੁੰਦੇ। ਬਹੁਤ ਹੀ ਪਤੇ ਦੀ ਗੱਲ ਕਹੀ ਹੈ ਫਿਡਿਆਂਵਾਲੇ ਨੇ।

*ਭਾਵੇਂ ਪੁੱਤ ਨੂੰ ਕਦੇ ਨਾ ਯਾਦ ਮਾਪਿਆਂ ਦੀ ਆਵੇ,*
*ਬੁੱਢੀ ਬੇਬੇ ਤਾਂ ਵੀ ਰੋਜ਼ ਕਾਂ ਬਨੇਰੇ ਤੋਂ ਉਡਾਵੇ,*
*ਪਤਾ ਲੱਗਦਾ ਨਾ ਅੰਮੜੀ ਨੂੰ ਕਿਹੜੇ ਵੇਲੇ ਅੱਖੀਆਂ 'ਚੋਂ ਹੰਝੂ ਕੱਢਤੇ*
*ਮਾਪੇ ਕੱਢ ਕੇ ਘਰਾਂ 'ਚੋਂ ਕਿਹੜਾ ਪੁੱਤਰਾਂ ਨੇ।*
*ਅੰਬਰਾਂ 'ਤੇ ਝੰਡੇ ਗੱਡਤੇ।*

ਵਾਹ ਬਈ ਫਿਡ਼ਿਆਂਵਾਲਿਆ ਨਹੀਂ ਰੀਸਾਂ ਤੇਰੀ ਕਲਮ ਦੀਆਂ। ਇਸ ਨਾਲ ਲਿਖੇ ਜਾਂਦੇ ਅੱਖਰਾਂ ਦੀ ਚੋਣ ਦੀਆਂ। ਮੇਰੀਆਂ ਤਾਂ ਇਹੋ ਦੁਆਵਾਂ ਹਨ, ਰੱਬ ਤੇਰੀ ਕਲਮ ਨੂੰ ਇਹੋ ਜਿਹਾ ਨਿਰੋਆਪਣ ਹੀ ਬਖਸ਼ਿਸ਼ ਕਰਦਾ ਰਹੇ। ਸ਼ਾਬਾਸ਼ ! ਸ਼ਾਬਾਸ਼ !

ਮਾਣ ਦਿੱਤਾ ਹੈ। ਇਸ ਦੇ ਇਵਜ ਵਜੋਂ ਦੀਵਾਨਾ ਜੀ ਨੇ ਵੀ ਸਿਰੇ ਦੀ ਗੱਲ ਕਰਕੇ ਸਾਰੇ ਉਲਾਂਭੇ ਲਾਹ ਦਿੱਤੇ।

*ਜਦੋਂ ਬੱਚੇ ਸੁਣਨ ਨਾ ਗੱਲ, ਬੜੀ ਤਕਲੀਫ ਹੁੰਦੀ ਏ।*
*ਜਦੋਂ ਮੱਚੀ ਰਹੇ ਹਲ-ਚਲ ਬੜੀ ਤਲਕੀਫ ਹੁੰਦੀ ਏ।*
*ਜਿਨ੍ਹਾਂ ਲਈ ਜ਼ਿੰਦਗੀ ਦਾ ਹਰ ਲਮਹਾ ਕੁਰਬਾਨ ਕਰ ਦੇਵੇ,*
*ਜਿਨ੍ਹਾਂ ਦੀ ਪਾਲਣਾ ਵਿੱਚ ਸਾਰਾ ਕੁਝ ਬਲੀਦਾਨ ਕਰ ਦੇਵੇ,*
*ਜੇ ਮਨ ਦੀ ਘੁੰਡੀ ਨਾ ਖੋਲ੍ਹਣ, ਬੜੀ ਤਕਲੀਫ ਹੁੰਦੀ ਏ,*
*ਜਦੋਂ ਖੁਸ਼ ਹੋ ਕੇ ਨਾ ਬੋਲਣ, ਬੜੀ ਤਕਲੀਫ ਹੁੰਦੀ ਏ।*
*ਬਣਾ ਕੇ ਮਹਿਲ ਸੁੰਦਰ ਜੋ ਨੇ ਡੇਰਾ ਬਾਹਰ ਲਾ ਬੈਠੇ,*
*ਕਰੋੜਾਂ ਦੀ ਬਣਾ ਕੋਠੀ ਜੋ ਬਿਰਧ ਆਸ਼ਰਮ 'ਚ ਜਾ ਬੈਠੇ,*
*ਅਜਿਹੇ ਤਕ ਦੁਖੀਆਂ ਨੂੰ ਬੜੀ ਤਕਲੀਫ ਹੁੰਦੀ ਏ,*
*ਵੇਖ ਕੇ ਬੇਰੁਖੀਆਂ ਨੂੰ, ਬੜੀ ਤਕਲੀਫ ਹੁੰਦੀ ਏ।*

ਦੂਜੀ ਕਵਿਤਾ ਵਿੱਚ ਦੀਵਾਨਾ ਜੀ ਬਜ਼ੁਰਗਾਂ ਦੀ ਸੰਭਾਲ ਲਈ ਤਾਕੀਦ ਕਰਦੇ ਹਨ:

*ਬਜ਼ੁਰਗਾਂ ਨੂੰ ਸੰਭਾਲੋ, ਇਹ ਕਿਤੇ ਲਾਚਾਰ ਨਾ ਹੋਵਣ।*
*ਤੁਹਾਡੀ ਬੇਰੁਖੀ ਕਾਰਨ, ਇਹ ਖੱਜਲ-ਖੁਆਰ ਨਾ ਹੋਵਣ।*
*ਆਉ ਪ੍ਰਣ ਕਰੀਏ ਕਿ ਬਜ਼ੁਰਗਾਂ ਦੇ ਅਸੀਂ ਸੇਵਕ,*
*ਇਸ ਤੋਂ ਵੱਧ 'ਦੀਵਾਨਾ' ਕੋਈ ਸੁੱਖ ਭੰਡਾਰ ਨਾ ਹੋਵਣ।*

ਸ: ਮਨਮੋਹਨ ਸਿੰਘ 'ਦਾਊ' ਦਾ ਨਾਂ ਸਾਹਿਤਕ ਖੇਤਰ ਵਿੱਚ ਮੂਹਰਲੀਆਂ ਕਤਾਰਾਂ ਵਿੱਚ ਆਉਂਦਾ ਹੈ। ਕਵਿਤਾ ਤਾਂ ਜਿਵੇਂ ਉਸ ਦੀ ਸਕੀ ਭੈਣ ਹੋਵੇ ਜੋ ਹਰ ਵੇਲੇ ਆਪਣੇ ਵੀਰ ਦੀ ਪੈੜ ਵਿੱਚ ਪੈੜ ਧਰਦੀ ਥੱਕਦੀ ਨਹੀਂ। "ਬੋਹੜ, ਬਜ਼ੁਰਗ ਸਾਂਭੀਏ" ਕਵਿਤਾ ਦਾ ਸਿਰਲੇਖ ਹੀ ਆਪਣੇ ਆਪ ਵਿੱਚ ਇਕ ਨਿਕੀ ਕਵਿਤਾ ਹੈ। ਬੋਹੜ ਤੇ ਬਜ਼ੁਰਗ ਦੀ ਆਪਸੀ ਤੁਲਨਾ ਕਈ ਕੁਝ ਕਹਿ ਗਈ।

ਬੋਹੜ ਪੁਰਾਣਾ ਬੁੱਢਾ ਹੋਇਆ, ਅਜੇ ਵੀ ਛਾਵਾਂ ਦੇਵੇ।
ਥੱਲੇ ਇੱਕ ਬਜ਼ੁਰਗ ਬੈਠਿਆ,
ਸਿਆਣਪ ਦਾ ਇਤਿਹਾਸ ਜੋ ਬਣਿਆ,
ਵਿਰਸੇ ਅਤੇ ਵਿਰਾਸਤ ਸਾਂਭੀ ਬੈਠਾ,
ਬੁੱਢ ਪੁਰਾਣੇ ਬੋਹੜ ਵਾਂਗੂੰ
ਪਰ ਚਿੰਤਾ ਅਤੇ ਉਦਾਸੀ ਭੋਗੇ।

ਅਗਲੀਆਂ ਸਤਰਾਂ ਵਿੱਚ ਬਜ਼ੁਰਗਾਂ ਦੀ ਦੌਲਤ ਦੇ ਖਜਾਨੇ ਨਾਲ ਤੁਲਨਾ ਕਰਕੇ ਇਸ ਨੂੰ ਸਾਂਭਣ ਦੀ ਨਸੀਅਤ, ਇਸ ਖੁਲ੍ਹੀ ਕਵਿਤਾਂ ਰਾਹੀਂ ਦੇਣ ਦਾ ਇਨ੍ਹਾਂ ਦਾ ਨਵੇਕਲਾ ਅੰਦਾਜ਼ ਹੈ।

*ਸੱਚ ਪੁਰਾਣਾ ਨਾਹੀਂ ਹੁੰਦਾ,*
*ਨਾ ਕਦੇ ਕੁਦਰਤ ਮੈਲੀ ਹੁੰਦੀ,*
*ਬਜ਼ੁਰਗ ਤਾਂ ਦੌਲਤ ਅਖੁੱਟ ਖਜ਼ਾਨਾ,*
*ਜਿੰਨਾ ਸਾਂਭੀਏ ਓਨਾ ਚੰਗਾ,*
*ਕਿਉਂ ਪਿੱਠ ਕਰੀਏ ?*
*ਕਿਉਂ ਸੇਵਾ ਤੋਂ ਭੱਜੀਏ ?*
*ਹਰ ਕਿਸੇ 'ਤੇ ਇਹ ਰੁੱਤ,*
*ਆਉਣੀ ਹੀ ਆਉਣੀ।*

ਸ. ਸ਼ਾਮ ਸਿੰਘ 'ਅੰਗ-ਸੰਗ' ਦੀ ਪੱਤਰਕਾਰੀ ਤੇ ਸਾਹਿਤਕ ਖੇਤਰ ਵਿੱਚ ਇਕ ਵੱਖਰੀ ਪਹਿਚਾਣ ਹੈ। ਆਪਣੇ ਅਨੁਭਵੀ ਸੁਭਾਅ ਸਦਕੇ ਵਡੇਰੀ ਉਮਰ ਨੂੰ ਸ਼ਾਮ ਸਮੇਂ ਦੇ ਚਿਹਰੇ ਨਾਲ ਪਰਖਦਾ ਹੈ। ਕਮਾਲ ਦੀ ਸ਼ੈਲੀ ਵਿੱਚ ਅਲੰਕਾਰਾਂ ਦੀ ਵਰਤੋਂ ਕਰਦਿਆਂ ਬੁਢਾਪੇ ਦੀ ਸਹੀ ਤਸਵੀਰ ਪੇਸ਼ ਕਰਨ ਵਿੱਚ ਸਫਲਤਾ ਪ੍ਰਾਪਤ ਕੀਤੀ ਹੈ ਜਿਵੇਂ ਕਿ

*ਗਹਿਰੇ ਅਨੁਭਵ ਦਾ ਸੰਗ੍ਰਹਿ ਬੁਢਾਪਾ ਹੈ।*
*ਬੁੱਢੇ ਪੰਨਿਆਂ ਵਾਕੁਰ ਖੁਲ੍ਹਦਾ ਆਪਾ ਹੈ।*
*ਸਾਰੀ ਉਮਰ ਜੋ ਲੜਿਆ ਸਾਂਝੇ ਹੱਕਾਂ ਲਈ,*
*ਵੱਜਦਾ ਉਸ ਦੇ ਹੱਕਾਂ 'ਤੇ ਹੁਣ ਛਾਪਾ ਹੈ।*
*ਕੋਲ ਕੋਈ ਨਾ ਬੈਠੇ, ਰੂਹ ਦੀਆਂ ਫੋਲਣ ਲਈ,*
*ਰਾਹਾਂ ਵਿੱਚ ਆ ਬੈਠਾ, ਹੁਣ ਇਕਲਾਪਾ ਹੈ।*

ਪੰਜਾਬੀ ਸਭਿਆਚਾਰ ਦਾ ਚਹੇਤਾ, ਧਾਰਮਿਕ ਸਟੇਜਾਂ ਦਾ ਬਾਦਸ਼ਾਹ ਸ: ਅਮਰਜੀਤ ਸਿੰਘ ਪਟਿਆਲਵੀ ਬਹੁਤ ਮਾਣ-ਮੱਤਾ ਅਨੁਭਵੀ ਸ਼ਾਇਰ ਹੈ। ਉਸ ਪਾਸ ਸ਼ਬਦਾਂ ਦਾ ਭੰਡਾਰ ਹੈ। ਅਲੰਕਾਰਾਂ ਨਾਲ ਕਵਿਤਾਂ ਨੂੰ ਸਜ ਵਿਆਹੀ ਵਾਗੂੰ ਸ਼ਿੰਗਾਰ ਦਿੰਦਾ ਹੈ। ਕਵਿਤਾ ਰਾਹੀਂ ਆਪਣੀ ਗਲ ਕਹਿਣ ਦੀ ਮੁਹਾਰਤ ਉਸ ਪਾਸ ਵਧੇਰੇ ਹੈ।

*ਕੱਲ੍ਹ ਦੀ ਮੈਂ ਅਖਬਾਰ 'ਚ ਪੜ੍ਹਿਐ, ਮਾਪੇ ਦਰ ਦਰ ਭਟਕ ਰਹੇ ਨੇ।*
*ਕਪਟੀ ਪੁੱਤਰ ਖੋਹ ਕੇ ਸਭ ਕੁਝ, ਪੈਗ ਦਾਰੂ ਦੇ ਗਟਕ ਰਹੇ ਨੇ।*
*ਜਿਨ੍ਹਾਂ ਖਾਤਰ ਸੁੱਖਣਾ ਸੁੱਖੀਆਂ ਮੱਥੇ ਰਗੜੇ, ਪੀਰ ਮਨਾਏ।*
*ਹੱਥਾਂ ਦੇ ਵਿੱਚ ਲੈ ਕੇ ਟਕੂਏ, ਮਾਰਨ ਦੇ ਲਈ ਦੌੜੇ ਆਏ।*

ਸ੍ਰੀਮਤੀ ਦਲਜੀਤ ਕੌਰ ਦਾਊਂ ਨੇ "ਪੁਰਖਿਆਂ ਦੀ ਸੰਭਾਲ" ਖੁਲੀ ਕਵਿਤਾ ਰਾਹੀਂ ਬਜ਼ੁਰਗਾਂ ਨੂੰ ਨੱਤਮਸਤਕ ਹੋਈ ਹੈ। ਉਨ੍ਹਾਂ ਦੇ ਸਨਮਾਨ ਦੀ ਗੱਲ ਕੀਤੀ ਹੈ। ਵੱਡੇ ਰੁਤਬਿਆਂ ਨਾਲ ਵੱਡਿਆਇਆ ਹੈ। ਪੁਰਖਿਆਂ ਨੂੰ ਸੰਬੋਧਤ ਹੋ ਕੇ ਲਿਖਦੀ ਹੈ:

*ਆਓ, ਆਪਣੇ ਪੁਰਖਿਆਂ ਦੀ*
*ਇਬਾਦਤ ਕਰੀਏ,*
*ਹਰ ਪੁਰਖ ਇਤਿਹਾਸ ਹੈ,*
*ਉਸ ਸਮੇਂ ਦਾ,*
*ਉਨ੍ਹਾਂ ਨੂੰ ਨਤਮਸਤਕ ਹੋਈਏ*
*ਤੇ ਸਿੱਖੀਏ ਕੁਛ ਤੌਰ ਤਰੀਕੇ,*
*ਜੀਣ ਦੇ, ਥੀਣ ਦੇ।*

ਚੌਥੇ ਨੰਬਰ ਤੇ ਗੁਰਚਰਨ ਕੌਰ ਕੋਚਰ ਵੀ ਕੁਝ ਇਸੇ ਤਰ੍ਹਾਂ ਦੀ ਗੱਲ ਕਰਕੇ, ਸਰਵਣ ਪੁੱਤਰ ਵਾਗੂੰ ਮਾਪਿਆਂ ਦਾ ਸਹਾਰਾ ਬਣਨ ਲਈ ਪ੍ਰੇਰਦੀ ਹੈ।

*ਬਜ਼ੁਰਗਾਂ ਦੇ ਤਜਰਬੇ ਜ਼ਿੰਦਗੀ ਦੀ ਰਾਸ ਬਣਦੇ ਨੇ।*
*ਕਦੇ ਹਿੰਮਤ, ਕਦੇ ਜੇਰਾ, ਕਦੇ ਧਰਵਾਸ ਬਣਦੇ ਨੇ।*
*ਕਰੋੜਾਂ ਵਾਰ ਸਦਕੇ ਜਾਵਾਂ ਉਨ੍ਹਾਂ ਬੱਚਿਆਂ ਤੋਂ ਮੈਂ,*
*ਜੋ ਸਰਵਣ ਪੁੱਤ ਵਾਂਗੂੰ ਮਾਪਿਆਂ ਲਈ ਆਸ ਬਣਦੇ ਨੇ।*

ਸ: ਬਲਬੀਰ ਸਿੰਘ ਸੈਣੀ ਗੀਤ, ਗਜਲਾਂ, ਲੇਖ ਤੇ ਕਹਾਣੀ ਸੰਗਹਿ ਦੀਆਂ ਕੋਈਆਂ 11 ਪੁਸਤਕਾਂ ਪੰਜਾਬੀ ਸਾਹਿਤ ਨੂੰ ਦੇ ਚੁਕਿਆ ਹੈ। ਉਸਤਾਦ ਗਜ਼ਲਗੋ ਹੈ। ਮਾਸਕਿ 'ਕੰਵਲ' ਮੈਗਜੀਨ ਅੰਮ੍ਰਿਤਸਰ ਦਾ 1971-1985 ਤੱਕ ਕਵਿਤਾ ਭਾਗ ਦਾ ਸੰਪਾਦਕ ਰਿਹਾ ਤੇ ਅੱਜ ਕੱਲ ਸੂਲ ਸੁਰਾਲੀ ਜੋ ਨੰਗਲ ਤੋਂ ਨਿਕਲਦਾ ਹੈ, ਦਾ ਮੁੱਖ ਸੰਪਾਦਕ ਹੈ। ਭਾਰਤੀ ਪੱਧਰ ਦਾ ਬਾਲੀਵਾਲ ਦਾ ਖਿਡਾਰੀ ਰਿਹਾ ਹੈ। ਇਸ ਪੁਸਤਕ ਵਿੱਚ ਇਕ ਕਵਿਤਾ ਦੀ ਸਾਂਝ ਹੈ, ਜਿਸ ਰਾਹੀਂ ਬਜ਼ੁਰਗਾਂ ਦੀ ਤਰਜਮਾਨੀ ਕਰਦਾ ਹੈ। ਉਹ ਲਿਖਦਾ ਹੈ:

*ਜਿਸ ਦਿਨ ਤੋਂ ਸੋਝੀ ਹੈ ਆਈ, ਜਦ ਤੋਂ ਹੋਸ਼ ਸੰਭਾਲੇ।*
*ਇਹੋ ਹੀ ਸੁਣਦੇ ਆਏ ਕਿ ਹੁੰਦੇ, ਬਜ਼ੁਰਗ ਘਰਾਂ ਦੇ ਤਾਲੇ*
*।*
*ਮੰਦਿਰ ਮੱਥੇ ਟੇਕਣੇ, ਗੁਰਦੁਆਰੇ, ਚਰਚ, ਮਸੀਤ।*
*ਵਿਅਰਥ ਹੈ ਜੇ ਬਜ਼ੁਰਗਾਂ ਦੀ, ਕਰੀ ਨਾ ਪੁੱਛ-ਪਰਤੀਤ।*

ਡਾ. ਸ਼ਰਨਜੀਤ ਕੌਰ ਕਹਾਣੀਕਾਰ, ਅਲੋਚਕ ਤੇ ਰਿਵਿਊਕਾਰ ਹੈ। ਕਵਿਤਾ ਵੀ ਲਿਖਦੀ ਹੈ। 700 ਤੋਂ ਵੱਧ ਪੁਸਤਕਾਂ ਦੇ ਰਿਵਿਊ ਲਿਖ ਚੁੱਕਾ ਹੈ। ਬਹੁਤ ਸਾਰੇ ਸਨਮਾਨ ਪ੍ਰਾਪਤ ਹਨ। ਹੱਥਲੀ ਪੁਸਤਕ ਵਿੱਚ ਇਕ ਕਵਿਤਾ ਨਾਲ ਹਿੱਸਾ ਪਾਇਆ ਹੈ। ਪਹਿਲੀਆਂ ਦੋ ਸਤਰਾਂ ਵਿਚ ਬ੍ਰਿਧ, ਲਾਚਾਰ ਤਰਾਸਦੀ ਬਹੁਤ ਸੁਹਣੀ ਪੇਸ਼ ਕੀਤੀ ਹੈ:

*ਬ੍ਰਿਧ ਆਸ਼ਰਮ ਵਿੱਚ, ਰੋਂਦੇ ਕੁਰਲਾਂਦੇ ਮਾਪੇ,*
*ਹੁਣ ਵੀ ਪੁਤਰਾਂ ਨਾਲ ਰਖਦੇ ਹਨ ਮੋਹ।*

ਸ. ਅਜੀਤ ਸਿੰਘ ਸੰਧੂ ਸੇਵਾ ਮੁਕਤ ਪ੍ਰਿੰਸੀਪਲ ਹੈ। ਕਵਿਤਾ ਤੇ ਗਜ਼ਲਾਂ ਦੇ ਖੇਤਰ ਵਿੱਚ ਬਹੁਤ ਹੀ ਜਾਣੀ ਪਹਿਚਾਣੀ ਸ਼ਖਸੀਅਤ ਹੈ। ਡੇਢ ਕੁ ਦਰਜਨ ਪੁਸਤਕਾਂ ਲਿਖ ਚੁੱਕਾ ਹੈ। ਇੰਨੀਆਂ ਕੁ ਵਿੱਚ ਹੀ ਕਵਿਤਾਵਾਂ ਦੀ ਸਾਂਝ ਹੈ। ਇਕ ਮਿੱਠਾ ਜਿਹਾ ਗੀਤ 'ਵੇਖੋ ਕਿਤੇ ਗੁਆਇਓ ਨਾ' ਹੱਥਲੀ ਪੁਸਤਕ ਵਿੱਚ ਸ਼ਾਮਲ ਹੈ। ਮਾਪਿਆਂ ਨੂੰ ਮਿਠੇ ਮੇਵੇ ਦਸਦਾ ਹੋਇਆ ਲਿਖਦਾ ਹੈ:

*ਸੱਚੀ ਗੱਲ 'ਜੀਤ' ਹੈ ਕਹਿੰਦਾ,*
*ਸੋਚਦਾ ਰਹਿੰਦਾ ਉੱਠਦਾ ਬਹਿੰਦਾ,*
*ਅਸੀਸਾਂ ਵਾਲੇ ਛੱਡ ਗਏ ਕਿਉਂ?*
*ਇਹ ਫਿਕਰ ਦਿਲੋਂ ਨਾ ਲਹਿੰਦਾ,*
*ਕੋਮਲ ਦਿਲ ਮਾਂ-ਪਿਉ ਦਾ ਹੁੰਦਾ,*
*ਭੁੱਲ ਕੇ ਕਦੇ ਦੁਖਾਇਓ ਨਾ।*
*ਮਾਪੇ ਹੁੰਦੇ ਨੇ ਮਿੱਠਾ ਮੇਵਾ,*
*ਵੇਖੋ ਕਿਤੇ ਗੁਆਇਓ ਨਾ।*
*ਗੁਆਚ ਗਏ ਤਾਂ ਹੱਥ ਨਹੀਂ ਆਉਣੇ,*
*ਫਿਰ ਪਿਛੋਂ ਪਛਤਾਇਓ ਨਾ।*

ਸ: ਸਰੂਪ ਸਿੰਘ ਸਾਕੀ ਨੇ ਇਕ ਕਵਿਤਾ ਰਾਹੀਂ ਬੱਚਿਆਂ ਨੂੰ ਮਾਪਿਆਂ ਤਾਂਈ ਫਰਜ਼ਾ ਦਾ ਸਬਕ ਪੜ੍ਹਾਇਆ ਹੈ:

*ਜੇ ਚਾਹੁਣ ਅਸਾਡੇ ਨੌਜਵਾਨ, ਟੁੱਟਦੇ ਪਰਿਵਾਰ ਬਚਾਂ ਸਕਦੇ।*
*ਮਾਯੂਸ ਮਾਪਿਆਂ ਦੇ ਮੁੱਖ 'ਤੇ ਖੇੜਾ ਤੇ ਖੁਸ਼ੀ ਲਿਆ ਸਕਦੇ।*
*ਜੇ ਜ਼ਿੰਮੇਵਾਰੀਆਂ ਸਾਂਭ ਲੈਣ, ਤਾਂ ਕੀ ਕੁਝ ਨਹੀਂ ਬਣਾ ਸਕਦੇ।*
*ਰੋਂਦੇ ਹੋਏ ਪਰਿਵਾਰਾਂ ਨੂੰ, 'ਸਾਕੀ' ਉਹ ਝੱਟ ਹਸਾ ਸਕਦੇ।*

ਡਾ. ਬੀ.ਕੇ. ਪੰਨੂੰ 'ਪਰਵਾਜ' ਨੇ ਇਕ ਹੀ ਕਵਿਤਾ ਰਾਹੀਂ ਆਮ ਬਜ਼ੁਰਗਾਂ ਦੀ ਸੋਚਣੀ ਵਾਰੇ ਲਿਖਿਆ ਹੈ ਕਿ ਕਿਸ ਤਰ੍ਹਾਂ ਉਹ ਨਿਰਾਸ਼ਾਵਾਦੀ ਹੋ ਜਾਂਦੇ ਹਨ:

*ਜੀਵਨ ਬੇੜੀ ਡਗਮਗ ਡੋਲੇ*
*ਯਾਦਾਂ ਦੇ ਪੈਂਦੇ ਹਿਚਕੋਲੇ*
*ਹਰ ਕੋਈ ਮੇਰਾ ਮਰਨਾ ਟੋਲ੍ਹੇ*
*ਮੌਤ ਪਈ ਆਪਣਾ ਮੂੰਹ ਖੋਲ੍ਹੇ*
*ਨਾਉ ਸਾਹਾਂ ਦੀ ਡੁੱਬਣ ਲੱਗੀ*
*ਲੜ ਛੁਟਣ ਲੱਗੇ ਪਤਵਾਰਾਂ ਦੇ*
*ਦਿਨ ਢਲ ਗਏ ਮੌਜ ਬਹਾਰਾਂ ਦੇ।*

ਪਰਸ਼ ਰਾਮ ਸਿੰਘ ਬੱਧਣ ਨੇ ਆਪਣੀ ਕਵਿਤਾ ਰਾਹੀਂ ਧੀਆਂ ਪੁਤਰਾਂ ਨੂੰ ਜੀਂਦੇ ਜੀ ਮਾਪਿਆਂ ਦਾ ਸਤਿਕਾਰ ਕਰਨ ਦਾ ਸੁਨੇਹਾ ਨੂੰ ਦਿਤਾ ਹੈ:

*ਇਹ ਜੀਵਨ ਮਿਲਿਆ ਵਰਤਣ ਨੂੰ ਉਪਹਾਰ ਬਜ਼ੁਰਗਾਂ ਦਾ।*
*ਜੇ ਇਸਨੂੰ ਸਫਲਾ ਕਰਨੈ ਕਰ ਸਤਿਕਾਰ ਬਜ਼ੁਰਗਾਂ ਦਾ।*
*ਮਾਂ-ਪਿਉ ਨਾਲ ਮੁਹੱਬਤ ਹੈ ਨੀ, ਮਤਲਬ ਨਾਲ ਮੁਹੱਬਤ,*
*ਭੁੱਲਗੇ ਘਰਦੇ ਘਰ ਵਿੱਚ ਹੀ ਅਧਿਕਾਰ ਬਜ਼ੁਰਗਾਂ ਦਾ।*

ਰਾਜ ਜਖਮੀ ਦੀ ਕੁੱਝ ਇਸੇ ਤਰ੍ਹਾਂ ਖਿਆਲ ਪੇਸ਼ ਕਰਦਾ ਹੈ:

*ਦੁੱਖ ਭੋਗਦੇ ਮਾਪੇ ਜੋ ਬੱਚਿਆਂ ਲਈ,*
*ਉਹ ਲਿਖਣ ਦੇ ਵਿੱਚ ਨਹੀਂ ਆ ਸਕਦਾ,*
*ਕਰਦਾ ਰਹੇ 'ਜਖਮੀ' ਭਾਵੇਂ ਲੱਖ ਕੋਸ਼ਿਸ਼,*
*ਮਾਂ-ਪਿਓ ਦਾ ਕਰਜ਼ ਨਹੀਂ ਲਾਹ ਸਕਦਾ।*

ਮਨਮੋਹਨ ਸਿੰਘ ਢਿਲੋਂ ਅਜ ਕੱਲ ਦੇ ਹਾਲਾਤਾਂ ਦੀ ਤਸਵੀਰ ਖਿੱਚਦਾ ਹੈ। ਪੁੱਤਰ ਆਪਣੀ ਮਰਜ਼ੀ ਕਰਦੇ ਨੇ ਮਾਪਿਆਂ ਦਾ ਧਿਆਨ ਨਹੀਂ ਰੱਖਦੇ ਆਦਿ:

*ਕੀ ਹਾਲ ਸੁਣਾਵਾਂ ਅੱਜ ਕੱਲ੍ਹ ਦਾ*
*ਬੱਚੇ ਜੋ ਚਾਹੁੰਦੇ ਕਰਦੇ ਨੇ।*
*ਮਰਜ਼ੀ ਨਾਲ ਪੁੱਤਰ ਚਲਦਾ ਹੈ,*
*ਬਾਪੂ ਤੇ ਪਾਇਆ ਗਲਬਾ ਹੈ।*
*ਮਾਤਾ ਦੀਆਂ ਅੱਖਾਂ ਵਿੱਚ ਹੰਝੂ,*
*ਪੁੱਤ ਉਹਨੂੰ ਵੀ ਨਹੀਂ ਝਲਦਾ ਹੈ।*
*ਕੀ ਕਰੀਏ ਉੱਚੇ ਰੁਤਬੇ ਨੂੰ,*
*ਜੀਵਨ ਦੇ ਦਿਨ ਪਏ ਢਲਦਾ ਨੇ।*
*ਕੀ ਹਾਲ ਸੁਣਾਵਾਂ .............*

ਸੇਵੀ ਰਾਇਤ ਜੀ ਨੇ ਅਭੁੱਲ ਯਾਦਾਂ ਨਾਂ ਦੀ ਕਵਿਤਾ ਨਾਲ ਇਸ ਪੁਸਤਕ ਦੀ ਰੌਣਕ ਵਧਾਈ ਹੈ। ਬਜ਼ੁਰਗਾਂ ਦੀ ਅਹਿਮੀਅਤ ਦਰਸਾਉਂਦਾ ਹੋਇਆ ਉਹ ਬੜੇ ਸਬਦ ਲਿਖਦਾ ਹੈ:

*ਸੋਚਦੇ ਹਾਂ ਬਜ਼ੁਰਗਾਂ ਦੀ ਸੰਗਤ ਨਾ ਮਿਲਦੀ ਤਾਂ ਕੀ ਹੁੰਦੇ,*
*ਆਚਰਣ ਦੀਆਂ ਉਚਾਈਆਂ ਤੋਂ, ਇਖਲਾਕ ਦੀਆਂ*
*ਖਾਈਆਂ ਯਾਦ ਆਉਂਦੀਆਂ ਨੇ।*
*ਉਨ੍ਹਾਂ ਦੀ ਡਾਂਟ ਤੇ ਉਨ੍ਹਾਂ ਦਾ ਪਿਆਰ ਵੀ ਕਰਨਾ,*
*ਉਸਤਾਦੀਆਂ ਵੀ ਅਤੇ ਨਾਲ ਸਾਡੇ ਦੋਸਤੀਆਂ ਵੀ*
*ਪਾਈਆਂ ਯਾਦ ਆਉਂਦੀਆਂ ਨੇ।*

ਸ: ਰਣਜੋਧ ਸਿੰਘ ਰਾਣਾ ਨੇ ਇਸ ਪੁਸਤਕ ਵਿੱਚ ਦੋ ਬਹੁਤ ਹੀ ਜਾਨਦਾਰ ਗੀਤਾਂ ਨਾਲ ਸਾਂਝ ਪਾਈ ਹੈ। ਪਹਿਲੇ ਗੀਤ ਵਿੱਚ ਮਾਪਿਆਂ ਨੂੰ ਰੱਬ ਦਾ ਦਰਜਾ ਦੇਂਦੇ ਹੋਏ ਉਨ੍ਹਾਂ ਦੀ ਸੇਵਾ ਸੰਭਾਲ ਦਾ ਪਾਠ ਪੜ੍ਹਾਇਆ ਹੈ:

*ਲੋਕੋ ਮਾਪਿਆਂ ਨੂੰ ਕਦੇ ਨਾ ਸਤਾਈਏ,*
*ਮਾਪੇ ਹੁੰਦੇ ਰੱਬ ਵਰਗੇ।*
*ਸੇਵਾ ਕਰ ਕੇ ਅਸੀਸਾਂ ਪੱਲੇ ਪਾਈਏ,*
*ਇਹ ਤਾਂ ਸੁੱਚੇ ਨਗ ਵਰਗੇ।*

ਦੂਜੇ ਗੀਤ ਵਿੱਚ ਵੀ ਮਾਪਿਆਂ ਦੀ ਮਹੱਤਤਾ ਦਸਦੇ ਹੋਏ ਉਨ੍ਹਾਂ ਨੂੰ ਤੀਰਥਾਂ ਦਾ ਦਰਜਾ ਦਿੰਦਾ ਹੈ:

*'ਰਾਣਾ ਰਣਜੋਧ' ਕਦੇ ਮਾਪੇ ਭੁੱਲ ਜਾਈਏ ਨਾ।*
*ਕਰ ਲਈਏ ਸੇਵਾ ਤਾਂ ਜੋ ਪਿਛੋਂ ਪਛਤਾਈਏ ਨਾ।*
*ਲਾਲ ਲੱਭਣੇ ਨਾ ਜਦੋਂ ਇਹ ਗੁਆਚ ਗਏ,*
*ਬਿਨਾਂ ਦੇਰੀ ਗਲ ਲਾ ਲਈਏ।*
*ਸਾਡੇ ਮਾਪੇ ਹੁੰਦੇ ਤੀਰਥਾਂ ਸਮਾਨ ਨੇ ......*

ਸ: ਗੁਰਦਰਸ਼ਨ ਸਿੰਘ ਮਾਵੀ ਬੁਢੇਪੇ ਵੇਲੇ ਦੇ ਹਾਵ-ਭਾਵ ਪੇਸ਼ ਕਰਦਾ ਲਿਖਦਾ ਹੈ:

*ਬਾਬੇ ਨੂੰ ਇਕ ਫੁਰਨਾ ਫੁਰਿਆ*
*ਲੈ ਡੰਗੋਰੀ ਰੱਬ ਵੱਲ ਤੁਰਿਆ।*
*ਅੱਜ ਮੈਂ ਰੱਬ ਨੂੰ ਮਿਲ ਕੇ ਆਉਂ।*
*ਜਾ ਕੇ ਸਾਰਾ ਹਾਲ ਸੁਣਾਊਂ।*

ਸੁਲੱਖਣ ਸਰਹੱਦੀ ਨੇ ਆਪਣੀ ਕਵਿਤਾ ਵਿਚ ਹਾਲਤਾਂ ਦੀ ਗੱਲ ਬਹੁਤ ਸਲੀਕੇ ਨਾਲ ਕਹਿਣ ਦੀ ਸਫਲ ਕੋਸ਼ਿਸ਼ ਕੀਤੀ ਹੈ:

*ਧੀਆਂ ਜੰਮੀਆਂ ਸੀ, ਸਹੁਰੇ ਘਰ ਗਈਆਂ,*
*ਪੁੱਤਰ ਗਏ ਵਲੈਤ ਉਹ ਹੋਰ ਹੋ ਗਏ।*
*ਕੱਲੇ ਰਹਿ ਗਏ ਰੋਹੀ ਦੇ ਰੁੱਖ ਸੁੱਕੇ,*
*ਸੁੱਕੇ ਟੁੰਡਾਂ ਤੇ ਪੰਛੀਆਂ ਚਹਿਕਣਾ ਕੀ?*
*ਦਿੱਤਾ ਵਕਤ ਨੇ ਜੜ੍ਹਾਂ ਵਿੱਚ ਤੇਲ ਐਸਾ,*
*ਇਨ੍ਹਾਂ ਬੂਟਿਆਂ ਤੇ ਫੁੱਲਾਂ ਮਹਿਕਣਾ ਕੀ?*

ਰਮੇਸ਼ ਜਾਨੀ ਵੀ ਬੁਢੇਪੇ ਸਮੇਂ ਦੀ ਹਾਲਾਤ ਤੇ ਚਾਨਣਾ ਪਾਉਂਦਾ ਹੈ:

*ਯਾਦਾਂ ਕਈ ਪੁਰਾਣੀਆਂ ਤੋਂ ਪਰਦਾ ਨਈਂ ਲਹਿੰਦਾ।*
*ਚੰਗਾ ਹੋਇਆ ਬੀਤਿਆ ਵਕਤ ਨਹੀਂ ਕੁਝ ਕਹਿੰਦਾ।*
*'ਅਲਜ਼ਾਈਮਰ' ਦਾ ਉਮਰ ਤੇ ਅਸਰ ਹੋਇਆ ਏਨਾ,*

*ਲੋਕਾਂ ਦਾ ਕੀ ਆਪਣਾ ਨਾਂ ਚੇਤੇ ਨਹੀਂ ਰਹਿੰਦਾ।*

ਪੂਰਨ ਸਿੰਘ ਕਿਰਤੀ 84 ਸਾਲ ਦਾ ਹੋਕੇ ਪੁਸਤਕਾਂ ਨੂੰ ਆਪਣੀ ਜਗੀਰ ਸਮਝਦਾ ਹੈ ਤੇ ਇਨ੍ਹਾਂ ਨੂੰ ਪੜ੍ਹਕੇ ਜੀਵਨ ਨੂੰ ਖੁਸ਼ੀ-ਖੁਸ਼ੀ ਜੀਂਦਾ ਹੈ ਜਿਵੇਂ ਉਹ ਲਿਖਦਾ ਹੈ:

*ਅਲਮਾਰੀ ਦੇ ਵਿੱਚ ਹਨ ਪੁਸਤਕਾਂ ਇਹ ਹੈ ਮੇਰੀ ਕੁੱਲ ਜਾਗੀਰ।*
*ਸ਼ਬਦਾਂ ਅੰਦਰ ਰਚ ਮਿਚ ਜਾਵਾਂ ਜਦੋਂ ਕਦੇ ਹੋਵਾਂ ਦਿਲਗੀਰ।*

ਜੈ ਗੋਪਾਲ ਕੋਛੜ 'ਅਸ਼ਕ ਅੰਮ੍ਰਿਤਸਰੀ' ਬੁਢਾਪੇ ਨੂੰ ਕੁਦਰਤ ਦੇ ਤੋਹਫੇ ਨਾਲ ਨਿਵਾਜਦਾ ਹੋਇਆ ਲਿਖਦਾ ਹੈ:

*ਇਸ ਬੁਢਾਪੇ ਨੂੰ ਵੀ ਕੁਦਰਤ ਦਾ ਹੀ ਤੋਹਫਾ ਮੰਨ ਲਵੋ।*
*ਇਸ ਨੂੰ ਵੀ ਇਸ ਜ਼ਿੰਦਗੀ ਦਾ ਇੱਕ ਹਿੱਸਾ ਮੰਨ ਲਵੋ।*
*ਫਿਕਰ-ਫਾਕੇ ਤੋਂ ਪਰੇ ਰਹਿਣਾ ਹੈ, ਨਿਸਚਾ ਮੰਨ ਲਵੋ।*
*ਤੇ ਬਜ਼ਰਗੀ ਦਾ ਵੀ ਹੈ ਇੱਕ ਉੱਚਾ ਦਰਜਾ ਮੰਨ ਲਵੋ।*

ਨਵਰਾਹੀ ਘੁਗਿਆਣਵੀ ਬੁਢੇ ਕੁੱਕੜ ਦੀ ਤਰ੍ਹਾਂ ਮਨੁੱਖ ਦੀ ਬੁਢੇ ਵੇਲੇ ਦੇ ਹਾਲਤਾਂ ਦੀ ਗੱਲ ਕਰਦਾ ਹੈ:

*ਬੇਬਸ ਤੇ ਲਾਚਾਰ ਵਿਚਾਰਾ।*
*ਸਾਹ-ਸਤ-ਹੀਣਾ ਅਤੇ ਨਿਕਾਰਾ।*
*ਕਠਿਨ ਕਠੋਰ ਜਿਹਾ ਇਕਲਾਪਾ।*
*ਬੋਝਲ ਹਸਤੀ, ਹਾਏ ਬੁਢਾਪਾ।*

ਸੁਖਦੇਵ ਕੌਰ 'ਚਮਕ' ਆਪਣੀ ਕਵਿਤਾ ਵਿੱਚ ਬਜ਼ੁਰਗਾਂ ਨੂੰ ਪੂਜਾ ਪਾਠ ਕਰਨ ਦੀ ਸਲਾਹ ਦੇਂਦੀ ਹੈ:

*ਪੂਜਾ ਪਾਠ 'ਚ ਮਗਨ ਹੋ ਜਾਓ,*
*ਜਗਤ ਵਿਸਾਰ, ਸੱਚੇ 'ਚ ਖੋ ਜਾਓ।*

ਜੀ.ਐਮ. ਸਿੰਘ ਬੁਢੇਪੇ ਵੇਲੇ ਬੇਵਸ ਹੋਇਆ ਹਾਲਾਤਾਂ ਨਾਲ ਕੁਝ ਇਸ ਤਰ੍ਹਾਂ ਸਮਝਾਉਣ ਦਾ ਜ਼ਤਨ ਕਰਦਾ ਹੈ:

*ਜਿੱਦਾਂ ਵੀਰ ਤੇ ਭਾਬੀ ਆਖੇ,*
*ਉੱਝ ਹੀ ਪਾਪਾ ਕਰਨਾ,*
*ਮੇਰੀ ਧੀ ਦਾ ਹੁਣ ਏਦਾਂ,*
*ਸਮਝਾਉਣਾ ਚੰਗਾ ਲਗਦੈ।*

ਦਿਆਲ ਸਿੰਘ ਪਿਆਸਾ ਪੁੱਤਰ ਤੇ ਸ਼ਿਕਵਾ ਕਰਦਾ ਹੈ:

*ਬੜੇ ਲਾਡ ਕਰ ਪਾਲਿਆ ਸਾਂਭਿਆ ਪੁੱਤੋ-*
*ਉਹ ਪੁੱਤ ਛੱਡ ਗਿਆ ਬਿਰਧ ਘਰ ਵੇਖ ਉਲਫਤ।*

ਕਰਨੈਲ ਸਿੰਘ ਮਾਂਗਟ ਪੁੱਤਰਾਂ ਤੇ ਗਿੱਲਾ ਕਰਦਾ ਲਿਖਦਾ ਹੈ ਕਿ ਅੱਜ ਦੀ ਪੀੜ੍ਹੀ ਕਿਵੇਂ ਬਦਲ ਗਈ ਹੈ:

*ਮਾਸ ਨਹੁੰਆਂ ਦੇ ਵਾਂਗੂੰ ਜੁਦਾ ਨਾ ਹੁੰਦੇ ਟੱਬਰ ਸੀ,*
*ਹੁਣ ਤਾਂ ਦੋ ਪਲ ਮਾਂ ਪਿਉ ਨਾਲ ਬਿਤਾਉਣੇ ਮੁਸ਼ਕਲ ਨੇ।*
*ਭੁੱਲ ਗਈ ਹੈ ਅੱਜ ਦੀ ਪੀੜ੍ਹੀ ਰਸਮ ਰਿਵਾਜ਼ਾਂ ਨੂੰ,*
*ਪੂਰਵਜਾਂ ਦੇ ਜਜ਼ਬੇ ਮੁੜ ਉਪਜਾਉਣੇ ਮੁਸ਼ਕਲ ਨੇ।*

ਜਸਵੰਤ ਸਿੰਘ ਸੇਖਵਾਂ ਕੁੱਝ ਇਸੇ ਤਰ੍ਹਾਂ ਦੀ ਗੱਲ ਕਰਦਾ ਹੈ:

*ਥਕਾਨ, ਚਿੰਤਾ, ਦੁੱਖ, ਉਦਾਸੀ, ਸਾਡਾ ਹੈ ਸਰਮਾਇਆ।*
*ਨਵੀਂ, ਪੁਰਾਣੀ, ਪੀੜ੍ਹੀ ਵਿਚਲਾ, ਖੱਪਾ ਹੈ ਗਹਿਰਾਇਆ।*

ਇੰਜ: ਮਨਜੀਤ ਸਿੰਘ ਗਿੱਲ ਕੁਦਰਤ ਦੇ ਨਿਯਮਾਂ ਅਨੁਸਾਰ ਆਪੇ ਨੂੰ ਢਾਲਣ ਦੀ ਸਲਾਹ ਦਿੰਦਾ ਹੈ:

*ਜੋ ਹੈ ਉਪਜਿਆ, ਉਸ ਨੇ ਬਿਨਸਣਾ ਹੈ,*
*ਇਹ ਹੈ ਕੁਦਰਤ ਦਾ ਨਿਯਮ ਅਟੱਲ ਯਾਰੋ।*
*ਸਿੱਖ ਲਓ ਹੱਸ ਕੇ ਅੰਗੀਕਾਰ ਕਰਨਾ,*
*ਐਵੇਂ ਚਿਤਵਣਾ ਛੱਡੋ 'ਕੱਲ' ਯਾਰੋ।*

ਸ: ਸਤਪਾਲ ਸਿੰਘ ਨੂਰ ਜਵਾਨੀ ਦੇ ਦਿਨਾਂ ਨੂੰ ਚੇਤੇ ਕਰਦਾ, ਬੁਢੇਪੇ ਸਮੇਂ ਦੀਆਂ ਪਾਬੰਧੀਆਂ ਤੇ ਸ਼ਿਕਵਾ ਕਰਦਾ ਲਿਖਦਾ ਹੈ:

*ਕਿਧਰ ਗਏ ਉਹ ਦਿਨ, ਜ਼ਿੰਦਗੀ ਦੇ ਸੁਨਹਿਰੇ?*
*ਅੱਜ ਉਠਣ 'ਤੇ ਵੀ ਪਹਿਰੇ, ਬੈਠਣ 'ਤੇ ਵੀ ਪਹਿਰੇ।*

ਗੁਰਚਰਨ ਬੱਧਣ ਬਜ਼ੁਰਗਾਂ ਦੇ ਘਟ ਰਹੇ ਸਤਿਕਾਰ ਦੀ ਤਸਵੀਰ ਖਿੱਚਦਾ ਹੈ:

*ਘਟਦਾ ਘਟਦਾ ਘਟ ਗਿਆ ਹੁਣ, ਸਤਿਕਾਰ ਬਜ਼ੁਰਗਾਂ ਦਾ।*
*ਕੋਈ ਵਿਰਲਾ ਰੱਖੇ ਖਿਆਲ ਅੱਜ, ਪਰਿਵਾਰ ਬਜ਼ੁਰਗਾਂ ਦਾਂ।*

ਮਨਜੀਤ ਕੌਰ ਮੁਹਾਲੀ ਅਜੋਕੀ ਪੀੜ੍ਹੀ ਨੂੰ ਵਾਸਤਾ ਪਾਉਂਦੀ ਹੋਈ ਲਿਖਦੀ ਹੈ:

*ਐਨਾ ਨਾ ਤੜਪਾਇਓ ਕਿ ਬਦ-ਅਸੀਸ ਨਿੱਕਲ ਜਾਵੇ,*
ਨਾ ਚਾਹੁੰਦਿਆਂ ਵੀ ਦੁਖੀ ਹੋਈ ਕੋਈ ਜੀਭ ਫਿਸਲ ਜਾਵੇ,
ਕੱਚ ਵਰਗਾ ਦਿਲ ਤੋੜਨ ਲਈ, ਕੋਈ ਪੱਥਰ ਟੋਲ੍ਹਿਓ ਨਾ।
ਦੇਣਗੇ ਦਿਲੋਂ ਅਸੀਸਾਂ ਸੋਹਣਿਓਂ .................

ਪ੍ਰੀਤਮਾ ਦੁਮੇਲ ਵੀ ਸਹੀ ਚੋਟ ਮਾਰਦੀ ਹੋਈ ਪੁੱਤਰ ਤੇ ਵਿਅੰਗ ਕੱਸਦੀ ਹੈ:

*ਪੁੱਤਰ ਨੂੰ ਹੁਣ ਵਿਹਲ ਨਹੀਂ ਹੈ,*
*ਓਹ ਨਾ ਪੁੱਛੇ ਹਾ[illegible] ਉਨ੍ਹਾਂ ਦੇ।*

ਪ੍ਰੋ: ਸੁਰਿੰਦਰਪਾਲ ਸਿੰਘ ਸਚਦੇਵਾ ਕੁਦਰਤ ਦੇ ਨਿਯਮ ਅੱਗੇ ਸਿਰ ਝਕਾਉਂਦਾ ਹੈ:

*'ਬਾਲ ਜੁਆਨੀ ਅਰੁ ਬਿਰਧਿ ਫੁਨਿ*

*ਤੀਨਿ ਅਵਸਥਾ ਜਾਨਿ',*
*ਅਟੱਲ ਹੈ*
*ਨਿਯਮ ਕੁਦਰਤ ਦਾ।*

ਤਰਸੇਮ ਸਮਾਣਾ ਬੁਢੇਪੇ ਨੂੰ ਸਜਾਵਾਂ ਮਿਲੀਆਂ ਦਸਦੇ ਰੱਬ ਅੱਗੇ ਅਰਦਾਸਾਂ ਕਰਦਾ ਹੈ:

*ਮਾਂ-ਪਿਓ ਦੀਆਂ ਅੱਖਾਂ ਦੇ ਤਾਰੇ ਨੇੜੇ ਕੰਮ ਨਾ ਆਏ,*
*ਸੋਹਣੇ ਕੋਮਲ ਪਿਆਰੇ ਬੂਟੇ ਜੋ ਸਨ ਬਾਗੀਂ ਲਾਏ,*
*ਸਿਖਰ ਦੁਪਹਿਰੇ ਛੱਡਗੇ ਧੁੱਪੀਂ ਜਿੰਨ੍ਹਾਂ ਨੂੰ ਕਰੀਆਂ ਛਾਵਾਂ,*
*ਬੱਸ ਕਰ ਰੱਬਾ ਏਦੋਂ ਵੱਧ ਮੈਨੂੰ ਦੇਈਂ 'ਨਾ ਹੋਰ ਸਜਾਵਾਂ।*

ਮਨਜੀਤ ਕੌਰ ਅੰਬਾਲਵੀ ਬੱਚਿਆਂ ਨੂੰ ਮਾਪਿਆਂ ਪ੍ਰਤੀ ਫਰਜ਼ ਯਾਦ ਕਰਾਉਂਦੀ ਲਿਖਦੀ ਹੈ:

*ਕਦੇ ਵੀ ਨਾ ਭੁੱਲਣਾ ਬੱਚਿਓ, ਮਾਪਿਆਂ ਦੀ ਕੁਰਬਾਨੀ ਨੂੰ,*
*ਜਿਨ੍ਹਾਂ ਤੁਹਾਡੇ ਲੇਖੇ ਲਾਇਆ, ਸੋਨੇ ਜਹੀ ਜਵਾਨੀ ਨੂੰ,*
*ਕਦੇ ਵੀ ਨਾ ਭੁੱਲਣਾ ਬੱਚਿਓ......................*

ਡਾ: ਗੁਰਪ੍ਰੀਤ ਕੌਰ ਗਿੱਲ ਮਰੀ ਮਾਂ ਨੂੰ ਯਾਦ ਕਰਕੇ ਪੁਛਦੀ ਹੈ:

*ਮਾਂ, ਓ ਮੇਰੀ ਮਾਂ*
*ਸੱਚੋ ਸੱਚ ਦੱਸ ਜ਼ਰਾ*
*ਕਿਸ ਥਾਂ ਤੇ ਤੂੰ ਰਹਿੰਦੀ ਏਂ*
*ਪਹਿਲੇ ਨਾਲੋਂ ਚੰਗੀ ਏਂ*
*ਜਾਂ ਫਿਰ...................*
*ਹੁਣ ਵੀ ਦੁੱਖ ਸਹਿੰਦੀ ਰਹਿੰਦੀ ਏਂ???*

ਪ੍ਰੋ: ਲਖਵਿੰਦਰ ਜੀਤ ਕੌਰ ਮਾਪਿਆਂ ਦੀ ਤਰਜਮਾਨੀ ਕਰਦੀ ਹੋਈ ਲਿਖਦੀ ਹੈ:

*ਰੱਬ ਵਰਗੇ ਹੁੰਦੇ ਨੇ ਮਾਪੇ*
*ਇਨ੍ਹਾਂ ਬਿਨ੍ਹਾਂ ਜੱਗ ਸੁੰਨਾਂ ਜਾਪੇ*
*ਇਕ ਵਾਰੀ ਤੁਰ ਜਾਂਦੇ*
*ਮੁੜ ਕੇ ਵਾਪਿਸ ਮਿਲਦੇ ਨਾ*
*ਮੁਰਝਾ ਜਾਂਦੇ ਜੋ ਫੁੱਲ*
*ਉਹ ਮੁੜ ਕੇ ਬਾਗੀਂ ਖਿਲਦੇ ਨਾ*

ਦੂਜੀ ਕਵਿਤਾ ਵਿੱਚ ਬਜ਼ੁਰਗਾਂ ਦੇ ਸਤਿਕਾਰ ਦੀ ਗੱਲ ਕਰਦੀ ਲਿਖਦੀ ਹੈ:

*ਬਜ਼ੁਰਗਾਂ ਦਾ ਸਤਿਕਾਰ ਰਿਹਾ ਨਾ।*
*ਪਹਿਲਾਂ ਵਰਗਾ ਪਿਆਰ ਰਿਹਾ ਨਾ।*

ਹਰਮਹਿੰਦਰ ਸਿੰਘ 'ਸਨੇਹੀ' ਬਜ਼ੁਰਗਾਂ ਨੂੰ ਹੱਲਾ ਸ਼ੇਰੀ ਦੇਂਦੇ ਲਿਖਦੇ ਹਨ:

*ਮਾਣ ਨਾਲ ਕਹੋ, 'ਸੀਨੀਅਰ ਸਿਟੀਜਨ' ਹਾਂ ਕੋਈ ਗਮ ਨਹੀਂ,*
*ਅਜੇ ਵੀ ਕਾਫੀ ਕੁਝ ਕਰ ਸਕਦੇ ਹਾਂ ਕਿਸੇ ਤੋਂ ਅਸੀਂ ਕਮ ਨਹੀਂ।*

ਜਸਵਿੰਦਰ ਫਗਵਾੜਾ ਵੀ ਸਭ ਤੋਂ ਪਹਿਲਾਂ ਮਾਪਿਆਂ ਨੂੰ ਸਤਿਕਾਰ ਦੇਣ ਦੀ ਗੱਲ ਕਰਦਾ ਹੈ:

*ਭਰੇ ਪਏ ਨੇ ਬਿਰਧ ਆਸ਼ਰਮ ਰੋਣ ਵਿਚਾਰੇ ਮਾਪੇ।*
*ਕਾਹਦਾ ਘਰ ਤੇ ਹਾਸੇ-ਖੁਸ਼ੀਆਂ ਜੇ ਮਾਂ-ਪਿਉ ਇਕਲਾਪੇ।*
*ਸਾਥੋਂ ਪਹਿਲਾਂ ਘਰ ਦੇ ਉੱਤੇ ਉਨ੍ਹਾਂ ਦਾ ਅਧਿਕਾਰ।*
*ਬਾਕੀ ਫਰਜ਼ ..............।*

ਮਹਿੰਗਾ ਸਿਘ ਕਲਸੀ ਵੀ ਮਾਪਿਆਂ ਦੀ ਸੇਵਾ ਉਤਮ ਸੇਵਾ ਦਸਦਾ ਹੈ:

*ਮਾਪਿਆਂ ਦੀ ਜੋ ਸੇਵਾ ਕਰਦਾ, ਮਾਣ ਹੈ ਜੱਗ ਤੇ ਪਾਉਂਦਾ।*
*ਜੋ ਮਾਪਿਆਂ ਦੀ ਗੱਲ ਨਾ ਮੰਨੇ, ਰੱਬ ਨੂੰ ਉਹ ਨੀ ਭਾਉਂਦਾ।*

ਅਮਰੀਕ ਸਿੰਘ ਬੇਗਮਪੁਰ ਬਜ਼ੁਰਗਾਂ ਦੇ ਘਟ ਰਹੇ ਸਤਿਕਾਰ ਪ੍ਰਤੀ ਬੇਹੱਦ ਫਿਕਰਮੰਦ ਹੈ:

*ਨਵੀਂ ਪੀੜ੍ਹੀ ਵਿੱਚ ਆ ਗਈ ਤੇਜੀ।*
*ਹੈ ਤਾਂ ਇਹ ਕੁਦਰਤ ਦੀ ਭੇਜੀ।*
*ਰਾਸ ਨਾ ਆਉਂਦਾ ਕੋਈ ਵੀ ਕਾਰੋਬਾਰ ਸਿਆਣਿਆਂ ਦਾ।*
*ਜਾਵੇ ਦਿਨੋਂ ਦਿਨ ਘਟਦਾ ਹੁਣ ਸਤਿਕਾਰ ਸਿਆਣਿਆਂ ਦਾ।*

ਪਿਉ ਤੇ ਪੁੱਤ ਦੀ ਯਾਰੀ ਉਤਮ ਹੈ ਇਸੇ ਗੱਲ ਦੀ ਪ੍ਰੋੜਤਾ ਸੀਤਲ ਸਹੋੜਾਂ ਨੇ ਇਸ ਤਰ੍ਹਾਂ ਕੀਤੀ ਹੈ:

*ਜਦ ਕਿ ਲੋਕੀਂ ਦਿੰਦੇ ਨੇ ਸਤਿਕਾਰ ਬਜ਼ੁਰਗਾਂ ਨੂੰ।*
*ਅਸਾਂ ਤੇ ਮੰਨ ਰੱਖਿਆ ਮਿੱਤ੍ਰ ਯਾਰ ਬਜ਼ੁਰਗਾਂ ਨੂੰ।*

ਮੀਨੂੰ ਸੁਖਮਨ ਮਾਂ ਬਾਪ ਦਾ ਸਤਿਕਾਰ ਕਰਨ ਵਾਲੇ ਪੁੱਤਰਾਂ ਦੀ ਸਰਾਹਣਾ ਕਰਦੀ ਹੈ:

*ਪੁੱਤਰ ਓਹੀ ਹਨ ਜੋ ਮਾਂ-ਪਿਓ ਦਾ ਕਰਦੇ ਨੇ ਸਤਿਕਾਰ,*
*ਉਨ੍ਹਾਂ ਦੇ ਹੀ ਘਰ ਸਦਾ ਖੁਸ਼ੀਆਂ ਲੈ ਕੇ ਆਉਂਦੀ ਏ ਬਹਾਰ।*

*ਇਨ੍ਹਾਂ ਕੋਲ ਖਜ਼ਾਨੇ ਇਲਮ ਦੇ, ਭਰੇ ਨੇ ਪਏ ਭੰਡਾਰੇ,*
*ਝੁਰੀਆਂ, ਬੱਗੇ ਵਾਲ ਰੁੱਤਾਂ ਦੇ ਧੁੱਪ ਦੇ ਨਹੀਂ ਨਿਸ਼ਾਨ,*
*ਝੋਲੀ ਅੱਡ ਕੇ ਗਿਆਨ ਲਵੋ, ਬਣੋ ਇਨ੍ਹਾਂ ਦੇ ਕਦਰਦਾਨ।*
*ਆਦਰ ਕਰੋ ਬਜ਼ੁਰਗਾਂ ਦਾ ....................*

ਸਰਬਜੀਤ ਸਾਗਰ ਬੁਢੇਪੇ ਦੀਆਂ ਤਕਲੀਫਾਂ ਦਸਕੇ ਸਰਵਣ ਪੁੱਤਰ ਨੂੰ ਤਾਹਨਾ ਮਾਰਦਾ ਹੈ:

*ਥੱਪੜ ਤੇ ਧੱਕੇ ਬੁਢੇਪਾ ਹੈ ਖਾਂਦਾ।*
*ਅੱਜ-ਕੱਲ੍ਹ ਦਾ ਸਰਵਣ ਹੈ ਕਿੱਧਰ ਨੂੰ ਜਾਂਦਾ।*

ਗੁਰਵਿੰਦਰ ਸਿੰਘ ਸ਼ੇਰਗਿੱਲ ਵੀ ਬੁਢਿਆਂ ਦੀ ਤਰਾਸਦੀ ਦੀ ਚਰਚਾ ਕਰਦਾ ਹੈ:

*ਮਾਪਿਆਂ ਨੂੰ ਪੁੱਤ, 'ਬਿਰਧ ਘਰ' ਛੱਡ ਆਏ ਨੇ,*
*ਚੌਕਾਂ ਵਿੱਚ ਆ ਕੇ ਭਾਵੇਂ ਲੰਗਰ ਲਗਾਏ ਨੇ।*

ਉਪਰੋਕਤ ਪੁਣ-ਛਾਣ ਤੋਂ ਅਸੀਂ ਇਸ ਨਤੀਜੇ ਤੇ ਪੁੱਜਦੇ ਹਾਂ ਕਿ ਰੰਗਾੜਾ ਨੇ ਵਾਕਿਆਂ ਹੀ ਸਹੀ ਦਿਸ਼ਾ ਵੱਲ ਕਦਮ-ਮੋੜੇ ਹਨ। ਬਜ਼ੁਰਗਾਂ ਨਾਲ ਪੁੱਤਰਾਂ ਵਲੋਂ ਅਣਹੋਈਆਂ ਦੀ ਸਹੀ ਤਸਵੀਰ ਨਿਖਰਕੇ ਆਈ ਹੈ। ਹਰ ਕਵੀ ਨੇ ਆਪਣੇ-ਆਪਣੇ ਹਾਵ ਭਾਵਾਂ ਰਾਹੀਂ ਕੁਲ ਮਿਲਾ ਕੇ ਬਜ਼ੁਰਗਾਂ ਦੇ ਹੱਕਾਂ ਦੀ ਗੱਲ ਕੀਤੀ ਹੈ, ਸਤਿਕਾਰ ਦੀ ਗੱਲ ਕੀਤੀ ਹੈ-ਉਨ੍ਹਾਂ ਨਾਲ ਹੋ ਰਹੇ ਧੱਕਿਆਂ ਦੀ ਗੱਲ ਕੀਤੀ ਹੈ। ਧੀਆਂ ਪੁੱਤਰਾਂ ਪ੍ਰਤੀ ਮਾਪਿਆਂ ਦੇ ਅਥਾਹ ਮੋਹ ਨੂੰ ਦਰਸਾਇਆ ਹੈ ਉਪਰੰਤ ਉਨ੍ਹਾਂ ਦੀ ਤਰਾਸਦੀ ਨੂੰ ਪ੍ਰਤੱਖ ਰੂਪ ਵਿੱਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਦੇ ਨਾਲ ਹੀ ਕਈ ਰੰਗਾੜਾ ਜੀ ਵਰਗੇ ਸ਼ੇਰ ਦਿਲ ਬਜ਼ੁਰਗ ਕਵੀਆਂ ਨੇ ਬਜ਼ੁਰਗਾਂ ਨੂੰ ਹਾਲਾਤਾਂ ਨਾਲ ਲੜਨ ਦੇ ਨਾਲ-ਨਾਲ, ਬੁਢਾਪੇ ਨੂੰ ਵਰਦਾਨ ਸਮਝਣ ਲਈ ਪ੍ਰੇਰਿਆ ਹੈ ਤੇ ਜ਼ਿੰਦਗੀ ਨੂੰ ਖੁਸ਼ੀ-ਖੁਸ਼ੀ ਜਿਉਣ ਲਈ ਹੌਸਲਾ ਦਿੱਤਾ ਹੈ।

ਅੰਤ ਵਿੱਚ ਇਸ ਪੜਚੋਲ ਚਰਚਾ ਨੂੰ ਸਮੇਟਦਿਆਂ ਥੋੜ੍ਹੇ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਇਹ ਇਕ ਸਹੀ ਉਪਰਾਲਾ ਹੈ, ਜਿਸ ਸਹੀ 'ਚ ਸੰਦੇਸ਼ ਦਿੱਤਾ ਗਿਆ ਹੈ। ਵਾਕਿਆ ਹੀ ਬਹੁਤ ਸ਼ਲਾਘਾ ਭਰਪੂਰ ਕਾਰਜ ਹੈ। ਜਿਸ ਨੂੰ ਕਰਨ ਵਿੱਚ ਸ੍ਰੀ ਭਗਤ ਰਾਮ ਰੰਗਾੜਾ ਜੀ ਸਫਲ ਹੋਏ ਹਨ। ਬਹੁਤ-ਬਹੁਤ ਵਧਾਈ ਦੇ ਹੱਕਦਾਰ ਹੈ। ਅਜੇਹੇ ਨਿਵਕਲੇ ਕਾਰਜ ਦੇ ਕਰਨ ਲਈ ਵਾਹਿਗੁਰੂ ਦੀ ਬਖਸ਼ਿਸ਼ ਲਈ ਅਰਦਾਸ ਕਰਦੇ ਹਾਂ।ਧੰਨਵਾਦ !

---- 0 ----

*9465216530*

ਸਫਾ 27 ਦਾ ਬਾਕੀ

ਕੇ ਛੇਤੀ ਨਾਲ ਅੰਦਰ ਗਈ ਅਤੇ ਕੁੱਤੇ ਦੇ ਅੱਗੇ ਰੱਖ ਦਿੱਤਾ ਅਰ ਪੈਰਾਂ ਪਰ ਮੱਥਾ ਟੇਕਿਆ, ਫਿਰ ਇਹ ਸਮਝ ਕੇ ਵੱਡਿਆਂ ਪਾਸ ਬੈਠਨਾ ਅੱਛਾ ਨਹੀਂ ਬਾਹਰ ਆ ਗਈ ਅਰ ਮਨ ਵਿੱਚ ਵੱਡੀ ਆਨੰਦ ਹੋਈ ਕਿ ਅੱਜ ਸਹੁਰੇ ਦਾ ਭੀ ਦਰਸ਼ਨ ਕਰ ਲੀਤਾ ਹੈ।

ਇਤਨੇ ਚਿਰ ਵਿੱਚ ਉਸ ਦਾ ਪਤੀ ਭੀ ਆ ਗਯਾ ਜਿਸ ਨੂੰ ਵੱਡੇ ਪ੍ਰੇਮ ਨਾਲ ਆਖਨ ਲੱਗੀ ਕਿ "ਲੋ" ਵਧਾਏ-ਵਧਾਏ ਅੱਜ ਤਾਂ ਸੱਸੂ ਜੀ ਦੇ ਪਾਸ ਲਾਲਾ ਜੀ ਭੀ ਆ ਗਏ ਹਨ ਜੋ ਅੰਦਰ ਭੋਜਨ ਛਕਦੇ ਹਨ, ਜਦ ਉਸ ਬਨੀਏ ਨੇ ਦੇਖਯਾ ਕਿ ਸੱਚਮੁੱਖ ਹੀ ਕੁੱਤਾ ਥਾਲੀ ਵਿੱਚ ਪ੍ਰਸ਼ਾਦ ਛਕ ਰਿਹਾ ਹੈ ਤਦ ਵੱਡੀ ਨਿਮਰਤਾ ਨਾਲ ਮੱਥਾ ਟੇਕਯਾ ਅਰ ਆਖਨ ਲੱਗਾ ਕਿ ਪਿਤਾ ਜੀ ਆਪ ਨੂੰ ਮਾਈ ਜੀ ਦੀ ਖਬਰ ਕਿਸ ਨੇ ਦਿਤੀ ਸੀ।

ਪਰੰਤੂ ਵੱਡੇ ਅਚੰਭੇ ਦੀ ਬਾਤ ਹੈ ਕਿ ਸਾਡੇ ਖਾਲਸਾ ਭਾਈ ਭੀ ਅੱਜ ਕੱਲ ਇਸੇ ਮੂਰਖਤਾਈ ਦੇ ਘੁੰਮਨਘੇਰ ਵਿੱਚ ਗੋਤੇ ਖਾ ਰਹੇ ਹਨ ਜੋ ਜਾਨਦੇ ਹਨ ਕਿ ਅੱਜ ਦਾ ਭੋਜਨ ਛਕਾਇਆ ਸਾਡੇ ਪਿਤ੍ਰਾਂ ਨੂੰ ਪਹੁੰਚੇਗਾ, ਕਿੰਤੂ ਕਿਤਨੇ ਹੀ ਸਿੰਘ ਸਭਾ ਦੇ ਮਿੰਬਰ ਭਾਵੇਂ ਬ੍ਰਾਹਮਣਾਂ ਨੂੰ ਤਾਂ ਨਹੀਂ ਸੱਦਦੇ, ਪਰ ਇਸ ਕੰਮ੍ਹਾਂ ਦੇ ਪੂਰਾ ਕਰਨ ਲਈ ਸਿੱਖਾਂ ਨੂੰ ਹੀ ਭੋਜਨ ਛਕਾ ਕੇ ਅਪਨੇ ਪਿੱਤਰਾਂ ਨੂੰ ਖੁਸ਼ ਕਰਦੇ ਹਨ। ਇਸ ਵਾਸਤੇ ਅੱਛਾ ਹੋਵੇ ਜੋ ਪਹਿਲੇ ਇਹ ਦਰਯਾਫਤ ਕਰ ਲੈਨ ਕਿ ਸਾਡੇ ਪਿਤ੍ਰ ਕਿਸ ਜੂਨ ਵਿੱਚ ਹਨ, ਫਿਰ ਜੇ ਤੋਤੇ ਹਨ ਤਾਂ ਬਾਦਾਮ ਅਰ ਚੂਰੀ ਖਲਾ ਦੇਨ ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਨ ਇਸੇ ਤਰ੍ਹਾਂ ਜੇ ਬੈਲ ਹੋਨ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੋ ਅੱਜ ਕੱਲ ਨਿਰਾ ਕੜਾਹ ਪੂਰੀ ਪਰ ਦਾਲ ਪ੍ਰਸ਼ਾਦਾ ਹੀ ਦੇਂਦੇ ਹਨ ਸੋ ਪਤਾ ਨਹੀਂ ਕਿ ਜੇ ਪਿੱਤ੍ਰ ਘੁੱਗੀ ਹੋਇਆ ਤਾਂ ਕਿਕੁਰ ਖਾਏਗਾ। ਅਸੀਂ ਆਸ਼ਾ ਰੱਖਦੇ ਹਾਂ ਜੋ ਸਾਡੇ ਸਿੰਘ ਭਾਈ ਤਾਂ ਜ਼ਰੂਰ ਅਪਨੇ ਪਿਤ੍ਰਾਂ ਦਾ ਹਾਲ ਦਰਯਾਫਤ ਕਰਕੇ ਸਰਾਧ ਕਰਨਗੇ।

*(ਖਾਲਸਾ ਅਖਬਾਰ ਲਾਹੌਰ, 28 ਸਤੰਬਰ 1899)*

---- 0 ----

*1 ਨਵੰਬਰ ਜਨਮ ਦਿਨ*
*ਮੁਬਾਰਕ ਹੋਵੇ*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*

**❀ ਰਾਜ ਸੱਤਾ ❀**

ਰਾਜ ਸੱਤਾ ਦੀ ਕਰਾਂ ਕੀ ਸਿਫਤ ਯਾਰੋ,
ਫਿਊਜ਼ ਬਲਬਾਂ 'ਚੋਂ ਕਰੇ ਪ੍ਰਕਾਸ਼ ਪੈਦਾ।
ਗੱਲ ਯੱਕਿਆਂ ਗੋਲਿਆਂ ਦੀ ਛੱਡੋ,
ਸੁੰਦਰ ਬੇਗਮਾਂ ਦੀ ਕਰੇ ਤਾਸ਼ ਪੈਦਾ।
ਜੀਂਦਾ ਕਰ ਦੇਵੇ ਗੱਡੇ ਮੁਰਦਿਆਂ ਨੂੰ,
ਜੀਂਦੇ ਬੰਦੇ ਦੀ ਕਰੇ ਝੱਟ, ਲਾਸ਼ ਪੈਦਾ।
ਭਲੇ ਮਾਣਸਾਂ ਨੂੰ ਜਿਹਲੀਂ ਇਹ ਡੱਕੇ,
ਕਰੇ ਕੈਲਵੀ ਤਸਕਰ, ਬਦਮਾਸ਼ ਪੈਦਾ।

**❀ ਰੂਹ ਦਾ ਰਾਗ ❀**

ਜਿਹੜਾ ਆਦਮੀ ਖੁੱਲ੍ਹ ਕੇ ਹੱਸਦਾ ਏ,
ਤਾਕਤਵਰ ਹੈ ਉਹਦਾ ਦਿਮਾਗ ਹੁੰਦਾ।
ਹਾਸੇ ਵਰਗੀ ਕੋਈ ਨਾ ਹੋਰ ਕਸਰਤ,
ਤਨ ਮਨ ਮਹਿਕਿਆ ਖਿੜਿਆ ਬਾਗ ਹੁੰਦਾ।
ਅੰਗ ਸੰਗ ਲਈ ਇਹ ਹੈ ਇਕੋ ਟਾਨਿਕ,
ਤਾਜ਼ਾ ਸਰੋਂ ਦਾ ਰਿਝਿਆ ਸਾਗ ਹੁੰਦਾ,
ਮੁਕਤੀ ਮਿਲਦੀ ਤਣਾਅ ਤੋਂ ਕੈਲਵੀ ਜੀ !
ਹਾਸਾ ਬੰਦੇ ਦੀ ਰੂਹ ਦਾ ਰਾਗ ਹੁੰਦਾ।

**❀ ਕੈਲਵੀ ਕੌਣ ? ❀**

ਓਸ ਮਾਲਕ ਦਾ ਹੀ 'ਪਰਤਾਪ' ਸਮਝੋ,
ਪੈਦਾ ਓਸ ਤੋਂ 'ਧਰਮ' ਨਿਸ਼ਾਨ ਹੋਇਆ।
ਜਦੋਂ 'ਧਰਮ' ਤੇ 'ਗਿਆਨ' ਦਾ ਮੇਲ ਹੋਇਆ,
'ਜਸ' ਦੁਨੀਆਂ ਦੇ ਵਿੱਚ ਮਹਿਮਾਨ ਹੋਇਆ।
ਉਹਨੂੰ ਵੇਲਿਆ 'ਦਰਸ਼ਨ' ਦੇ ਵੇਲਣੇ ਨੇ,
ਨਾਲ ਮੁਸ਼ਕਲਾਂ ਘੁਲ, ਬਲਵਾਨ ਹੋਇਆ।
ਰੂਪ ਬਦਲ ਕੇ ਕੈਲਵੀ ਬਣ ਗਿਆ ਉਹ,
ਸ਼ਾਇਰ ਬਣ ਕੇ ਉਹ ਪਰਵਾਨ ਹੋਇਆ।

| | |
|---|---|
| *ਪਰਤਾਪ = ਪਰਤਾਪ ਸਿੰਘ ਦਾਦਾ* | *K for Kind* |
| *ਧਰਮ= ਧਰਮ ਸਿੰਘ ਪਿਤਾ* | *A for Able* |
| *ਗਿਆਨ = ਗਿਆਨ ਕੌਰ ਮਾਤਾ* | *I for Intelligent* |
| *ਜਸ = ਜਸਵੰਤ ਸਿੰਘ ਲੇਖਕ* | *L for Learned* |
| *ਦਰਸ਼ਨ = ਦਰਸ਼ਨ ਕੌਰ ਸੁਪਤਨੀ* | *Vi for Very Impresive* |

*KAILA ਤੋਂ ਕੈਲਵੀ ਨਾਂ ਪ੍ਰਚਲਤ ਹੋਇਆ।*

**❀ ਸਰਕਾਰ ਚੰਗੀ ❀**

ਅੱਖ ਗੱਟਕਾ ਬਦਮਾਸ਼ਾਂ ਨਾਲ ਜੋ ਲਾਏ,
ਨਹੀਂ ਉਹ ਸਤਵੰਤੀ, ਨਹੀਂ ਉਹ ਨਾਰ ਚੰਗੀ।
ਜਿਹੜੀ ਡੋਲਦੀ ਥਿੜਕਦੀ ਸੜਕ ਉਤੇ,
ਰਿੜਕੀ ਬੰਦ ਹੁੰਦੀ, ਨਹੀਂ ਉਹ ਕਾਰ ਚੰਗੀ।
ਕਾਬਲ ਟੀਚਰ ਦੀ ਵੱਜੀ ਚੁਪੇੜ ਨਾਲੋਂ,
ਨਹੀਂ ਥਾਣੇ ਦੀ ਕੁੱਟ ਤੇ ਮਾਰ ਚੰਗੀ।
ਲੋਕ ਹਿੱਤਾਂ ਦਾ ਜੋ ਹੈ ਘਾਣ ਕਰਦੀ,
ਨਹੀਂ ਕੈਲਵੀ ਉਹ ਸਰਕਾਰ ਚੰਗੀ।

**❀ ਦੀਵਾਲੀ ❀**

ਪਿੰਡ ਸ਼ਹਿਰ ਮੁਹੱਲਾ ਹੈ ਦੁਖੀ ਕੀਤਾ,
ਗਲੀ-ਗਲੀ ਵਿੱਚ ਅੱਥਰੇ ਕਾਕਿਆਂ ਨੇ।
ਸਿਹਤ ਵਾਲਾ ਦੀਵਾਲਾ ਹੈ ਕੱਢ ਦਿੱਤਾ,
ਜ਼ਹਿਰੀ ਚਲਦੇ ਇਨ੍ਹਾਂ ਪਟਾਕਿਆਂ ਨੇ,
ਘਟੀਆ ਖਾ ਮਿਠਾਈ ਬੀਮਾਰ ਹੋਏ।
ਅੱਡੀਆਂ ਰਗੜਦੇ ਆ ਗਏ ਫਾਕਿਆਂ ਤੇ,
ਇਹ ਦੀਵਾਲੀ ਤਿਉਹਾਰ ਹੈ ਰੌਸ਼ਨੀ ਦਾ,
ਦੁਨੀਆਂ ਕੈਲਵੀ ਉਤਰੀ ਡਾਕਿਆਂ ਤੇ।

---- 0 ----

***9878381474***

ਪ੍ਰਕਾਸ਼ ਪੁਰਬ ਨੂੰ ਸਮਰਪਿਤ

# ਪਿਤਾ ਅੱਗੇ ਹੱਥ ਜੋੜਦੀ।

ਪ੍ਰੀਤਮ ਸਿੰਘ ਢਾਡੀ

ਮੇਰੇ ਵੀਰ ਨੂੰ ਚਪੇੜਾਂ ਨਾ ਤੂੰ ਮਾਰ ਪਿਤਾ ਅੱਗੇ ਹੱਥ ਜੋੜਦੀ।
ਮੇਰੇ ਵੀਰੇ ਤਾਈਂ ਜਦੋਂ ਪੜ੍ਹਨੇ ਨੂੰ ਪਾਇਆ ਸੀ,
ਪੜ੍ਹਿਆ ਪੜ੍ਹਾਇਆ ਉਹਨੇ ਪਾਂਧੇ ਨੂੰ ਪੜ੍ਹਾਇਆ ਸੀ,
ਮਾਨੇ ਅਲਫ ਦੇ ਦੱਸੇ ਜਾਂਦੀ ਸਾਰ;
ਪਿਤਾ ਅੱਗੇ ਹੱਥ ਜੋੜਦੀ।
ਮੇਰੇ ਵੀਰੇ ਜਦੋਂ ਖੇਤੀਂ ਮੱਝੀਆਂ ਚਰਾਈਆਂ ਸੀ,
ਉਜੜੀਆਂ ਪੈਲੀਆਂ ਜੋ ਹਰੀਆਂ ਕਰਾਈਆਂ ਸੀ,
ਛਾਇਆ ਸੱਪ ਕੀਤੀ ਫਣ ਨੂੰ ਖਿਲਾਰ;
ਪਿਤਾ ਅੱਗੇ ਹੱਥ ਜੋੜਦੀ।
ਰਾਏ ਜੀ ਬੁਲਾਰ ਕੋਲ ਕਰਨ ਸ਼ਕੈਤਾਂ ਨੂੰ,
ਮੱਝੀਆਂ ਚਰਾਵੇ ਤੇ ਉਜਾੜੇ ਸਾਡੇ ਖੇਤਾਂ ਨੂੰ,
ਆਕੇ ਵੇਖੋ ਤੁਸੀਂ ਸਾਡੀ ਸਰਕਾਰ;
ਪਿਤਾ ਅੱਗੇ ਹੱਥ ਜੋੜਦੀ।
ਰਾਏ ਜੀ ਬੁਲਾਰ ਜਦੋਂ ਖੇਤਾਂ ਵਿੱਚ ਆਇਆ ਸੀ,
ਉਜੜਿਆ ਖੇਤ ਕੋਈ ਨਜ਼ਰ ਨਾ ਆਇਆ ਸੀ,
ਸੱਪ ਖੜਾ ਸੀਗਾ ਫਣ ਨੂੰ ਖਿਲਾਰ;
ਪਿਤਾ ਅੱਗੇ ਹੱਥ ਜੋੜਦੀ।
ਵੇਖਕੇ ਇਹ ਕੌਤਕ ਹੋਇਆ ਉਹ ਹੈਰਾਨ ਸੀ।
ਫਸਲ ਤਾਂ ਵੇਖੀ ਉਹਨੇ ਕੋਈ ਨਾ ਵੈਰਾਨ ਸੀ।
ਜਾਂਦਾ ਸਦਕੇ ਉਹ ਲੱਖ-ਲੱਖ ਵਾਰ;
ਪਿਤਾ ਅੱਗੇ ਹੱਥ ਜੋੜਦੀ।
ਮੋਦੀਖਾਨੇ ਭੈਣ ਵੀਰਾ ਨੌਕਰ ਕਰਾਇਆ ਸੀ।
ਤੇਰਾਂ-ਤੇਰਾਂ ਤੋਲ ਉਹਨੇ ਰਾਸ਼ਨ ਲੁਟਾਇਆ ਸੀ।
ਹੋਈ ਬਚਤ ਸੀ ਤਾਂ ਵੀ ਬੇਸ਼ੁਮਾਰ;
ਪਿਤਾ ਅੱਗੇ ਹੱਥ ਜੋੜਦੀ।
ਸੱਜਣ ਦੇ ਡੇਰੇ ਜਾ ਕੇ ਡੇਰਾ ਉਹਨੇ ਲਾਇਆ ਸੀ।
ਲੁਟਿਆ ਜੋ ਮਾਲ ਉਹ ਗਰੀਬਾਂ 'ਚ ਵੰਡਾਇਆ ਸੀ।
ਲੁੱਟ-ਲੁੱਟ ਕੇ ਜੋ ਲਾਏ ਸੀ ਅੰਬਾਰ;
ਪਿਤਾ ਅੱਗੇ ਹੱਥ ਜੋੜਦੀ।
ਕੌਡੇ ਜਿਹੇ ਰਾਖਸ਼ਾਂ ਨੂੰ ਸਿੱਧੇ ਰਾਹੇ ਪਾਇਆ ਸੀ।
ਤਪੇ ਜੋ ਕੜਾਹੇ ਉਨ੍ਹਾਂ ਪਲਾਂ 'ਚ ਠਰਾਇਆ ਸੀ।
ਤਾਰ ਦਿੱਤਾ ਉਹਨੂੰ ਜਿੰਦਗੀ ਸੁਧਾਰ;
ਪਿਤਾ ਅੱਗੇ ਹੱਥ ਜੋੜਦੀ।
ਕੀ ਹੋਇਆ ਜੇ ਵੀਹ ਰੁਪਈਏ ਐਵੇਂ ਹੀ ਗੁਆਏ ਨੇ।
ਭੁੱਖੇ ਬੈਠੇ ਸਾਧੂਆਂ ਨੂੰ ਲੰਗਰ ਛਕਾਏ ਨੇ।
ਉਹਨੇ ਡਿੱਠਾ ਉਨ੍ਹਾਂ ਵਿੱਚ ਪ੍ਰਵਰਦਗਾਰ;
ਪਿਤਾ ਅੱਗੇ ਹੱਥ ਜੋੜਦੀ।
ਮਲਕ ਭਾਗੋ ਪੂੜਿਆਂ ਦਾ ਲੰਗਰ ਲਗਾਇਆ ਸੀ।
ਦਾਵਤ ਸੀ ਦੇਕੇ ਉਹਨੇ ਬਾਬੇ ਨੂੰ ਬੁਲਾਇਆ ਸੀ।
ਖਾਧੀ ਕੋਦਰੇ ਦੀ ਰੋਟੀ ਮਜੇਦਾਰ;
ਪਿਤਾ ਅੱਗੇ ਹੱਥ ਜੋੜਦੀ।
ਮਰਦਾਨੇ ਸਾਥੀ ਨੂੰ ਜਾਂ ਭੁੱਖ ਨੇ ਸਤਾਇਆ ਸੀ।
ਨਿਕਲ ਕਲੇਜਾ ਉਹਦਾ ਬਾਹਰ ਨੂੰ ਆਇਆ ਸੀ।
ਕੌੜੇ ਰੀਠੇ ਮਿੱਠੇ ਕੀਤੇ ਰਸਦਾਰ;
ਪਿਤਾ ਅੱਗੇ ਹੱਥ ਜੋੜਦੀ।
ਭੈਣ ਨੇ ਬਣਾਈ ਖੀਰ ਵੀਰ ਯਾਦ ਆਇਆ ਸੀ।
ਪ੍ਰਬਤਾਂ ਤੋਂ ਮੀਟ ਅੱਖਾਂ ਬੂਹੇ ਆ ਖਲੋਇਆ ਸੀ।
ਖੀਰ ਖਾ ਕੇ ਖੁਸ਼ੀ ਹੋਈ ਬੇਸ਼ੁਮਾਰ;
ਪਿਤਾ ਅੱਗੇ ਹੱਥ ਜੋੜਦੀ।
ਸੂਰਜ ਨੂੰ ਦੇਣ ਪਾਣੀ ਮੱਤ ਉਨ੍ਹਾਂ ਮਾਰੀ ਸੀ।
ਕਰਤਾਰਪੁਰੇ ਪਾਣੀ ਦੇਵੇ ਬਾਬਾ ਨਿੰਰਕਾਰੀ ਸੀ।
ਸਿੱਧੇ ਰਾਹੇ ਪਾਏ ਜਾਣ ਬਲਿਹਾਰ;
ਪਿਤਾ ਅੱਗੇ ਹੱਥ ਜੋੜਦੀ।
ਢਾਕੇ ਤੇ ਬੰਗਾਲ ਬਾਬੇ ਪਾਈ ਜਦ ਫੇਰੀ ਸੀ।
ਲੇਲਾ ਸੀ ਬਣਾਇਆ ਮਰਦਾਨਾ ਨਾ ਲਾਈ ਦੇਰੀ ਸੀ।
ਜਾਦੂਗਰਨੀ ਦਾ ਤੋੜਿਆ ਹੰਕਾਰ ਸੀ;
ਪਿਤਾ ਅੱਗੇ ਹੱਥ ਜੋੜਦੀ ਮੇਰੀ ਵੀਰ ਨੂੰ ਚਪੇੜਾਂ ਨਾ ਤੂੰ ਮਾਰ।

---- 0 ----

## ਗੁਰੂ ਨਾਨਕ ਨੂੰ ਚੇਤੇ ਕਰਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*

ਤਿਰੀ ਕਰਨੀ, ਤਿਰੀ ਕਥਨੀ, ਗੁਰੂ ਨਾਨਕ ਭੁਲਾ ਬੈਠੇ !
ਤੂੰ ਦਿੱਤਾ ਸਹਿਜ ਦਾ ਘਰ ਸੀ ਤ੍ਰਿਸ਼ਨਾ ਵਿੱਚ ਜਲਾ ਬੈਠੇ!

ਨਾ ਹੱਥੀਂ ਕਿਰਤ ਕਰਦੇ ਹਾਂ ਤੇ ਨਾ ਹੀ ਨਾਮ ਜਪਦੇ ਹਾਂ,
ਨਾ ਕਰਦੇ ਸੱਚ ਦਾ ਸੌਦਾ, ਜ਼ਮੀਰਾਂ ਨੂੰ ਸੁਲਾ ਬੈਠੇ।

ਰਹੇ ਹੁਣ ਰਾਤ ਦਿਨ ਸਾਨੂੰ, ਖੁਮਾਰੀ ਧਨ ਤੇ ਸ਼ੁਹਰਤ ਦੀ,
ਅਸੀਂ ਹੁਣ ਡੋਲ੍ਹ ਕੇ ਅੰਮ੍ਰਿਤ ਤਾਂ ਠੂਠੇ ਜ਼ਹਿਰ ਪਾ ਬੈਠੇ।

ਨਾ ਮਿੱਠੇ ਬੋਲ ਹੁਣ ਸਾਡੇ, ਗਰੀਬੀ ਸਾਦਗੀ ਭੱਜ ਕੇ,
ਅਸੀਂ ਅੱਜ ਵੇਚ ਕੇ ਗੈਰਤ, ਗੁਲਾਮੀ ਗਲ ਪੁਆ ਬੈਠ।

ਗਲੇ ਹਾਂ ਗਰਬ ਦੇ ਅੰਦਰ, ਮਨਾਂ ਵਿੱਚ ਨੇਰ੍ਹ ਹੈ ਸੰਘਣਾ,
ਗੁਣਾਂ ਤੋਂ ਹੀਣ ਹਾਂ ਲੋਭੀ, ਮਹਾਂ ਚਾਨਣ ਗੁਆ ਬੈਠੇ।

ਫਸੇ ਹਾਂ ਮੇਰ ਦੇ ਅੰਦਰ ਤੇ ਹਉਂ ਦੇ ਘੇਰ ਦੇ ਅੰਦਰ,
ਮੁਹੱਬਤ ਸਾਂਝ ਦੇ ਗੱਲ ਤੇ ਛੂਰੀ ਜ਼ਹਿਰੀ ਚਲਾ ਬੈਠੇ।

ਆ ਬੈਠੇ ਕੈਲਵੀ ਕਿੱਥੇ? ਅਸੀਂ ਵਿੱਚ ਮੌਤ ਦੀ ਗੋਦੀ,
ਇਹ ਹੀਰੇ ਜਨਮ ਦੇ ਬਦਲੇ, ਅਸੀਂ ਕੌਡਾਂ ਤੁਲਾ ਬੈਠੇ।

## ਪੰਜਾਬੀ ਸ਼ੇਰਾ

*ਜਤਿੰਦਰ ਸਿੰਘ ਬੀਬੀਪੁਰ*

ਸ਼ੇਰਾਂ ਦੇ ਪੁੱਤਰ ਸ਼ੇਰ ਹੁੰਦੇ ਨੇ,
ਕਿੱਤੇ - ਗਿੱਦੜ ਨਾ ਸ਼ੇਰ ਭਜਾਏ।
ਓਏ ਪੰਜਾਬੀ ਸ਼ੇਰਾ,
ਹਾੜਾ ਪੈ ਨਾ ਰਾਹੋਂ ਕੁਰਾਹੇ।

ਛੱਡ ਨਾ ਧਰਮ, ਪੁੱਠੇ ਕਰ ਨਾ ਕਰਮ,
ਬਾਪ ਦੇ ਸਾਹਮਣੇ ਰੱਖ ਥੋੜ੍ਹੀ ਸ਼ਰਮ।
ਚੜ੍ਹਦੀ ਵਰੇਸ ਪਤਾ ਨਹੀਓਂ ਚੱਲਦਾ,
ਸਮਾਂ ਲੰਘਿਆਂ ਬੇਬੇ ਚੇਤੇ ਆਏ।
ਓਏ ਪੰਜਾਬੀ ਸ਼ੇਰਾ ............ ।

ਕਿਉਂ ਕੰਨਾਂ ਵਿੱਚ ਨੱਤੀਆਂ ਪਾਈਆਂ।
ਕਿਉਂ ਕੱਟੇ ਕੇਸ ਮੁੱਛਾਂ ਕੁੰਡੀਆਂ ਕਰਵਾਈਆਂ।
ਦਾਦਾ ਸਿੱਖ ਤੇਰਾ ਬਾਪੂ ਸਿੱਖ,
ਕਿਹੜੀ ਗੱਲੋਂ ਤੈਂ ਕੇਸ ਕਟਾਏ।
ਓਏ ਪੰਜਾਬੀ ਸ਼ੇਰਾ ............ ।

ਪੜ੍ਹ ਵਿਰਸਾ, ਤੇਰਾ ਬੜਾ ਮਹਾਨ,
ਮਜ਼ਲੂਮਾਂ ਦੇ ਲੇਖੇ ਲਾਈ ਗੁਰੂਆਂ ਜਾਨ।
ਪਾ ਸ਼ਹੀਦੀ ਧਰਮ ਦੀ ਖਾਤਰ,
'ਜਤਿੰਦਰ' ਲੱਗ ਨਾ ਨਸ਼ਿਆਂ ਦੇ ਫਾਹੇ।
ਓਏ ਪੰਜਾਬੀ ਸ਼ੇਰਾ ............ ।

*ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥*
*ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥*
*ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥*
*ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥*

*ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ ।*
*ਜਿਸ ਨੇ ਤਾਰੇ ਲਾਖ ਪਰਾਣੀ॥*
*ਦਸਮ ਗੁਰੂ ਦਾ ਹੋ ਕੇ ਦਾਸ॥*
*ਛਡ ਦਈਂ ਗੁੱਗੇ ਦੀ ਆਸ॥*

*ਸਵ: ਗਿਆਨੀ ਦਿੱਤ ਸਿੰਘ ਜੀ*

ਕਾਵਿ ਕਿਆਰੀ

## ਗੁਰਬਾਣੀ ਉਪਦੇਸ਼

*ਡਾ. ਗੁਰਮੀਤ ਸਿੰਘ ਬਰਸਾਲ*

ਗੁਰੂ-ਗ੍ਰੰਥ ਸਾਹਿਬ ਦੀ ਬਾਣੀ,
ਪੜ੍ਹ-ਸੁਣ ਰੋਜ ਵਿਚਾਰੋ ।
ਜੋ ਜੋ ਸਮਝ 'ਚ ਆਉਂਦਾ ਜਾਵੇ,
ਜੀਵਨ ਦੇ ਵਿੱਚ ਧਾਰੋ ॥
ਦੋ ਗੱਲਾਂ ਵੀ ਧਾਰਨ ਦੇ ਨਾਲ,
ਜੀਵਨ ਬਦਲ ਹੈ ਜਾਦਾ ।
ਐਵੇਂ ਨਾ ਬਸ ਗੱਡੀਆਂ ਲੱਦਕੇ,
ਭਾਰ ਨਾਲ ਹੰਕਾਰੋ ॥
ਤੋਤਾ ਰਟਨਾਂ ਦੇ ਨਾਲ ਕੇਵਲ,
ਯਾਦ ਪਹਾੜੇ ਹੋਵਣ ।
ਜੀਵਨ ਰੂਪ ਸਵਾਲਾਂ ਖਾਤਿਰ,
ਬੁੱਧ ਵਿਵੇਕ ਚਿਤਾਰੋ ॥
ਰੱਟੇ ਲਾਵਣ ਨਾਲ ਤੇ ਬੰਦਾ,
ਮੰਤਰ ਹੀ ਮੰਨ ਬਹਿੰਦਾ ।
ਗੁਰਬਾਣੀ ਉਪਦੇਸ਼ਾਂ ਨੂੰ ਨਾ,
ਗਿਣ-ਮਿਣ ਕਦੇ ਉਚਾਰੋ ॥
ਗੁਰ ਬਾਬੇ ਦੇ ਪਾਠ ਸਦਾ ਹੀ,
ਸਮਝ ਸਮਝ ਕੇ ਪੜ੍ਹੀਏ ।
ਹਾਸਲ ਹੋਈ ਸਿੱਖਿਆ ਨਾ,
ਮੁੜ ਮਨ ਤੋਂ ਕਦੇ ਉਤਾਰੋ ॥
ਗੁਰਬਾਣੀ ਨੂੰ ਜੀਵਨ ਦੇ ਵਿੱਚ,
ਸਦਾ ਹੀ ਚੱਲਦੀ ਰੱਖਿਓ ।
ਐਵੇਂ ਨਾ ਬਸ ਕਰਮ-ਕਾਂਢ ਕਰ ,
ਪਾਕੇ ਭੋਗ ਵਿਸਾਰੋ ॥
ਗੁਰਬਾਣੀ ਤਾਂ ਹਰ ਬੰਦੇ ਦੇ,
ਜੀਵਨ ਨੂੰ ਰੁਸ਼ਨਾਉਂਦੀ ।
ਪੜ੍ਹ-ਸੁਣ,ਧਾਰਨ ਕਰ,ਬਣ ਬਾਣੀ,
ਬਾਣੀ ਹੀ ਪਰਚਾਰੋ ॥ )

---- 0 ----

## ਕੀ ਲੈਣਾ ਪੜ੍ਹਾਈਆਂ ਤੋਂ..

*ਗੁਰਦੀਸ਼ ਕੌਰ ਗਰੇਵਾਲ*

ਕੀ ਲੈਣਾ ਪੜ੍ਹਾਈਆਂ ਤੋਂ,
ਬਣ ਕੇ ਸਾਧ ਉਡਾਈਏ ਮੌਜਾਂ।
ਕੀ......
ਇੱਕ ਚੋਲਾ ਸੁਆ ਲਈਏ, ਗਲ ਮਾਲਾ ਪਾ ਲਈਏ।
ਭਗਵਾਂ, ਚਿੱਟਾ, ਨੀਲਾ, ਕੋਈ ਰੰਗ ਚੜ੍ਹਾ ਲਈਏ।
ਪਿੱਛੇ ਲੱਗ ਜਾਣਗੀਆਂ, ਆਪੇ ਸੰਗਤਾਂ ਦੀਆਂ ਫੌਜਾਂ
ਕੀ.......
ਡਿਗਰੀ ਦੀ ਲੋੜ ਨਹੀਂ, ਭਗਤਾਂ ਦੀ ਥੋੜ੍ਹ ਨਹੀਂ।
ਰੱਜ ਮੇਵੇ ਖਾਵਣ ਨੂੰ, ਕੋਈ ਕਰਨਾ ਓਹੜ ਨਹੀਂ।
ਕੋਈ ਪੁੱਛਦਾ ਨਹੀਂ ਏਥੇ, ਕਿ ਮੈਂ ਕਿਹੜੇ ਰੱਬ ਨੂੰ ਖੋਜਾਂ
ਕੀ.....
ਜਦ ਚੇਲੇ ਆਵਣਗੇ, ਚਿਮਟੇ ਖੜਕਾਵਣਗੇ।
ਤੇ ਗਾ ਗਾ ਕੇ ਮਹਿਮਾ, ਸੰਗਤ ਭਰਮਾਵਣਗੇ।
ਮਾਇਆ ਨੂੰ ਛੋਹਾਂ ਨਾ, ਭਾਵੇਂ ਮਾਇਆਧਾਰੀ ਹੋ ਜਾਂ
ਕੀ.....
ਕਿਹੜੀ ਗੱਡੀ ਚਾਹੀਏ, ਕਿਸ ਮੁਲਕ ਫੇਰਾ ਪਾਈਏ।
ਸੰਗਤਾਂ ਦੀ ਸ਼ਰਧਾ ਹੈ, ਜੀ ਅਸੀਂ ਚਿੰਤਾ ਕਿਉਂ ਲਾਈਏ।
ਨਾ ਫਿਕਰ ਕਮਾਈਆਂ ਦਾ, ਰੱਖ ਕੇ ਬਾਂਹ ਸਰ੍ਹਾਣੇ ਸੌਂ ਜਾਂ
ਕੀ......
ਇਹ ਲੀਡਰ ਵੇਖਣਗੇ, ਝੁੱਕ ਮੱਥੇ ਟੇਕਣਗੇ।
ਨਾ ਹਿੰਮਤ ਕੁਸਕਣ ਦੀ, ਜਦ ਸੰਗਤਾਂ ਵੇਖਣਗੇ।
ਅਸਮਾਨੇ ਚੜ੍ਹ ਜਾਵਾਂ, ਜੇ ਮੈਂ ਬੀਬੀਆਂ ਦਾ ਹੀ ਹੋ ਜਾਂ
ਕੀ.......
ਇਹ ਰਾਜ ਹੈ ਵੋਟਾਂ ਦਾ, ਵੋਟਾਂ ਤੇ ਨੋਟਾਂ ਦਾ।
'ਦੀਸ਼' ਭੇਤ ਨਾ ਖੁੱਲ੍ਹ ਜਾਵੇ, ਦਿੱਲ ਵਾਲੀਆਂ ਖੋਟਾਂ ਦਾ।
ਜਨਤਾ ਅੱਗੇ ਪਿੱਛੇ, ਚਾਹੇ ਚੋਣਾਂ ਵਿੱਚ ਖਲੋ ਜਾਂ
ਕੀ.......

647-709-1657

---- 0 ----

# ਭੱਜੇ ਜਾਂਦੇ ਸਾਰੇ ਲੋਕੀਂ

ਅੰਮ੍ਰਿਤ ਕੌਰ ਕੰਬੋਜ

ਡੇਰਿਆਂ ਵੱਲ ਜੇ ਨਜ਼ਰ ਮਾਰੀਏ,
ਭੱਜੇ ਜਾਂਦੇ ਸਾਰੇ ਲੋਕੀਂ।
ਅੱਗੜ ਪਿੱਛੜ ਲਾਈਨਾਂ ਲੱਗੀਆਂ,
ਫਿਰਦੇ ਮਾਰੇ ਮਾਰੇ ਲੋਕੀਂ।
ਕੀ ਇਨ੍ਹਾਂ ਤੇ ਭੀੜਾਂ ਬਣੀਆਂ?
ਕਿਉਂ ਇਹ ਕਰਦੇ ਕਾਰੇ ਲੋਕੀਂ?
ਮੇਰੇ ਦਿਲ ਨੂੰ ਦੁੱਖ ਜਿਹਾ ਹੁੰਦਾ,
ਕਿਉਂ ਜਿੰਦਗੀ ਵਿੱਚ ਹਾਰੇ ਲੋਕੀਂ।
ਕੀ ਸਾਡੇ ਕੋਲ ਗੁਰੂ ਨਹੀਂ ਹੈ?
ਕਿਉਂ ਸਾਡਾ ਮਨ ਭੜਕ ਰਿਹਾ ਹੈ?
ਗੁਰੂ ਗ੍ਰੰਥ ਨੂੰ ਛੱਡ ਕੇ ਹਰ ਕੋਈ,
ਵਹਿਮਾਂ ਦੇ ਵਿੱਚ ਗਰਕ ਗਿਆ ਹੈ।
ਕਿਸ ਕਿਸ ਨੂੰ ਸਮਝਾਈਏ ਜਾ ਕੇ,
ਭਾਣਾ ਬਾਣਾ ਵਿਗੜ ਗਿਆ ਹੈ।
ਮਾਵਾਂ ਭੈਣਾਂ ਬੁੱਢੇ ਬੱਚੇ,
ਡੇਰੇ ਮੱਥਾ ਰਗੜ ਰਿਹਾ ਹੈ।
ਡੇਰੇ ਵਾਲੇ ਬਾਬੇ ਵੇਖੋ,
ਢੋਲਕੀਆਂ ਕੁੱਟਣ ਦਾ ਕੰਮ ਕਰਦੇ।
ਗਿਆਨ ਦੀ ਗੱਲ ਨ ਪੱਲੇ ਪਾਉਂਦੇ,
ਕੰਨਾਂ ਦੇ ਵਿੱਚ ਮੰਤਰ ਪੜ੍ਹਦੇ।
ਬਾਬੇ ਨਾਨਕ ਦਾ ਨਾਂ ਲੈ ਕੇ,
ਨਾਨਕ ਦੀ ਥਾਂ ਆਪ ਨੇ ਖੜ੍ਹਦੇ।
ਗੁਰੂ ਗੋਬਿੰਦ ਦੇ ਚੋਲੇ ਪਾਕੇ,
ਗੁਰੂ ਬਣਨ ਦਾ ਢੌਂਗ ਨੇ ਕਰਦੇ।
ਗੁਰੂ ਅਖਵਾਉਣਾ ਸੌਖਾ ਨਹੀਂ ਹੈ,
ਦੇਸ਼ ਲਈ ਮਰਨਾ ਸੌਖਾ ਨਹੀਂ ਹੈ।
ਪਰਵਾਰ ਨਿਛਾਵਰ ਕਰਨ ਦੇ ਲਈ,
ਜਿਗਰਾ ਕਰਨਾ ਸੌਖਾ ਨਹੀਂ ਹੈ।
ਨਿੱਕੇ-ਨਿੱਕੇ ਬੱਚਿਆਂ ਦੇ ਲਈ,
ਨੀਹਾਂ 'ਚ ਖੜਨਾ ਸੌਖਾ ਨਹੀਂ ਹੈ।
ਡੇਰੇ ਵਾਲੇ ਬਾਬੇ ਜੇਕਰ,
ਜੰਗ ਦੇ ਵਿੱਚ ਤਲਵਾਰ ਜੇ ਫੜਦੇ।
ਮੰਤਰ-ਜੰਤਰ ਦੇਣ ਦੀ ਥਾਂ ਤੇ,
ਜਾਨ ਆਪਣੀ ਕੁਰਬਾਨ ਜੇ ਕਰਦੇ।
ਤਾਂ ਫਿਰ ਅਸੀਂ ਵੀ ਇਨ੍ਹਾਂ ਦੇ ਲਈ,
ਆਪਣੀ ਹਾਜ਼ਰ ਜਾਨ ਵੀ ਕਰਦੇ।
ਪਰ ਇਹ ਡਾਢੇ ਮਾੜੇ ਬੰਦੇ,
ਦੇਸ਼ ਦਾ ਨਾਂ ਬਦਨਾਮ ਨੇ ਕਰਦੇ।
ਇਨ੍ਹਾਂ ਨੂੰ ਪੂਜਣ ਦੀ ਥਾਂ ਤੇ,
ਵਿੱਚ ਸਮਾਜੋਂ ਛੇਕ ਦਿਓ ਖਾਂ।
ਜਿੰਨਾਂ ਚਿਰ ਨਾ ਸਿੱਧੇ ਹੋਵਣ,
ਸਭ ਨੂੰ ਜਾਣੋ ਰੋਕ ਦਿਓ ਖਾਂ।
ਰਕਮ ਚੜ੍ਹਾਵਾ ਬੰਦ ਕਰ ਦੇਵੋ,
ਇਨ੍ਹਾਂ ਨੂੰ ਲੱਗਣ ਸੇਕ ਦਿਓ ਖਾਂ।
ਗੱਡੀਆਂ ਤੇ ਇਹ ਕਰਨ ਨਾ ਮੌਜਾਂ,
ਮੰਜੀ ਇਨ੍ਹਾਂ ਦੀ ਠੋਕ ਦਿਓ ਖਾਂ।
ਅਸੀਂ ਸਾਰੇ ਅਕਲਾਂ ਸਿੱਖੀਏ,
ਬਾਬਿਆਂ ਤਾਈਂ ਸਬਕ ਸਿਖਾਈਏ।
ਭੁਲਕੇ ਕੋਈ ਨਾ ਡੇਰੇ ਜਾਵੇ,
ਰਲਕੇ ਅੱਜ ਹੀ ਕਸਮਾਂ ਖਾਈਏ।
ਐਸੀ ਲਹਿਰ ਚਲਾਈਏ ਰਲ ਕੇ,
ਧੀਆਂ ਭੈਣਾਂ ਦੀ ਇੱਜ਼ਤ ਬਚਾਈਏ।
ਭੇਜ ਦਈਏ ਬੇਦਾਵਾ ਲਿਖਕੇ,
ਗੁਰੂ ਗ੍ਰੰਥ ਦੇ ਲੜ ਲੱਗ ਜਾਈਏ।

----- 0 -----

## ਮਾਡਰਨ ਪਾਠੀ

*ਹਰਬੰਸ ਸਿੰਘ ਸ਼ਾਨ*

ਕੋਈ ਅਮੀਰ ਹੀ ਇਨ੍ਹਾਂ ਤੋਂ ਅਖੰਡ ਪਾਠ ਕਰਵਾ ਸਕਦਾ,
ਅਸੀਂ ਗਰੀਬ ਰੂਹ ਦੀ ਹਸਰਤ ਕਿਵੇਂ ਪੁਗਾ ਦਈਏ?

ਇੱਕਤੀ ਸੌ ਰੁ: ਪਾਠੀ ਭੇਟਾ ਮੰਗਦੇ ਨੇ,
ਏਨੀ ਮਾਇਆ ਕਿੱਥੋਂ ਇਨ੍ਹਾਂ ਦੇ ਪੱਲੇ ਪਾ ਦਈਏ?

ਮਿਸ਼ਰੀ, ਸੌਗੀ, ਬਦਾਮ, ਛੋਟੀਆਂ ਲੈਚੀਆਂ ਤੇ ਕਾਜੂ,
ਅਬਲਾ-ਸਬਲਾ ਦੱਸੋ ਇਨ੍ਹਾਂ ਨੂੰ ਕਿੱਥੋਂ ਛਕਾ ਦਈਏ?

ਡਾਲਡੇ ਘਿਓ ਦੇ ਤੜਕੇ ਵਾਲੀ ਦਾਲ, ਸਬਜ਼ੀ ਖਾਂਦੇ ਨਹੀਂ,
ਦੇਸੀ ਘਿਓ ਦਾ ਤੜਕਾ ਦੱਸੋ ਕਿੱਥੋਂ ਲਾ ਦਈਏ?

ਬਿਪਰਾਂ ਵਾਂਗੂੰ ਮੰਤਰ ਜਾਪ ਕਰਦੇ ਗੁਰਬਾਣੀ ਦਾ,
ਕਿਵੇਂ ਇਨ੍ਹਾਂ ਤੋਂ ਗੁਰਮਤਿ ਦਾ ਫਿਰ ਘਾਣ ਕਰਵਾ ਦਈਏ
?

ਸ਼ਬਦ ਗੁਰੂ ਦੇ ਸਿਰਹਾਣੇ ਰੱਖਕੇ ਘੜਾ ਇਕ ਪਾਣੀ ਦਾ,
ਨਾਰੀਅਲ ਲਪੇਟ ਕੇ ਕੱਪੜੇ ਵਿੱਚ ਕਿਵੇਂ ਟਿਕਾ ਦਈਏ?

ਵਲਾਇਤੀ ਗਾਂ ਦੇ ਵਾਂਗੂੰ ਸੰਘ ਪਾੜ ਕੇ ਰਿੰਗਦੇ ਨੇ,
ਕਿਵੇਂ ਬਾਣੀ ਨੂੰ ਫਿਲਮੀ ਤਰਜ਼ਾਂ ਵਿੱਚ ਗਵਾ ਦਈਏ?

ਆਪੇ ਪੜ੍ਹੀਏ ਆਪ ਵਿਚਾਰੀਏ ਰੱਬੀ ਬਾਣੀ ਨੂੰ,
'ਸ਼ਾਨ' ਪੰਥ ਦਾ ਠੱਗਾਂ ਤੋਂ ਖਹਿੜਾ ਛੁਡਵਾ ਦਈਏ?

—— 0 ——

9878573068

ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ E-Mail: bhaiditsinghpatrikachd@gmail.com 'ਤੇ ਭੇਜਣ।

## ਸੰਘਰਸ਼

*ਜਸਵੰਤ ਕੜਿਆਲ*

ਕਮਰੇ ਦੇ ਅੰਦਰ
ਪੈਰ ਰੱਖਦਿਆਂ
ਦੇਖਦਾ ਹਾਂ
ਹਰੇਕ ਚੀਜ ਰੱਖਦੀ ਹੈ
ਆਪਣਾ ਮਹੱਤਵ
ਪੱਖੇ ਦੀ ਹਵਾ ਨੇ
ਰੌਸ਼ਨਦਾਨ 'ਚ ਬਣੇ ਆਲ੍ਹਣੇ ਨੂੰ
ਫਰਸ਼ ਤੇ ਸੁੱਟ ਦਿੱਤਾ
ਹਵਾ ਬਿਖੇਰਦੀ ਹੈ ਤੀਲ੍ਹਿਆਂ ਨੂੰ
ਤੀਲੇ ਫਿਰ ਜੁੜਦੇ ਨੇ
ਇੱਕ ਨੁੱਕਰ ਵਿੱਚ
ਕਿੰਨਾ ਸੰਘਰਸ਼ ਹੈ
ਤੀਲ੍ਹਿਆਂ ਤੇ ਹਵਾ ਵਿਚਕਾਰ
ਆਪਣੀ ਤਾਕਤ ਤੇ
ਦੋਹਾਂ ਨੂੰ ਬਹੁਤ ਮਾਣ
ਸੋਚਦਾ ਹਾਂ
ਚਿੜੀ ਚੋਗ ਲੈਣ ਗਈ
ਪਤਾ ਨਹੀਂ
ਕਿੰਨਾ ਸੰਘਰਸ਼ ਕਰਦੀ ਹੋਵੇਗੀ
ਆਪਣੇ ਬੋਟਾਂ ਲਈ
ਇੱਧਰ ਘਰ ਸੰਘਰਸ਼ ਕਰਦਾ
ਓਧਰ ਚਿੜੀ ਵਿਚਾਰੀ
ਤੀਲ੍ਹੇ ਬਿਖਰ ਗਏ
ਘਰ ਦੀ ਚਾਰ ਦੀਵਾਰੀ ਮੁੱਕ ਗਈ
ਚਿੜੀ ਪਰਤੇਗੀ
ਤੀਲ੍ਹੇ ਇਕੱਠੇ ਕਰੇਗੀ
ਦੁਬਾਰਾ ਵਸਾਏਗੀ ਆਪਣਾ ਘਰ
ਨਿਰੰਤਰ ਚੱਲਦਾ ਰਹੇਗਾ
ਸੰਘਰਸ਼
ਚਿੜੀ ਤੇ ਚੋਗੇ ਦਾ
ਤੀਲ੍ਹਿਆਂ ਤੇ ਹਵਾ ਦਾ

9465848736

—— 0 ——

## ਮਾਪਿਆਂ ਦਾ ਤਰਲਾ

ਲਾਲ ਸਿੰਘ 'ਲਾਲੀ'

ਦੁੱਧ ਸੀ ਚੁੰਘਾਇਆ ਤੈਨੂੰ, ਸੀਨੇ ਨਾਲ ਲਾਕੇ ਸਦਾ,
ਵੇ ਤੇਰੇ ਹੱਥੋਂ ਮੈਨੂੰ ਅੱਜ, ਪਾਣੀ ਨੀ ਨਸੀਬ ਹੁੰਦਾ।
ਆ ਦੇ ਦੇ ਇੱਕ ਮਿੱਠੀ ਮੁਸਕਾਨ ਪੁੱਤਾ ਮਾਪਿਆਂ ਨੂੰ,
ਤੂੰ ਤਾਂ ਇੰਨੇ ਨਾਲ ਨਹੀਂ, ਕਿਧਰੇ ਗਰੀਬ ਨਹੀਂ ਹੁੰਦਾ।

ਬੱਸ ਦਿਨ ਵਿੱਚ ਇਕ ਵਾਰੀ, ਪੁੱਛ ਹਾਲ ਚਾਲ ਵੇ।
ਹੋਰ ਕੋਈ ਤੈਨੂੰ ਵੱਡਾ, ਪਾਉਂਦੇ ਨੀ ਸਵਾਲ ਵੇ।
ਤੇਰੇ ਕੋਲ ਸਮਾਂ ਹੈ ਨਹੀਂ, ਸਮੇਂ ਦਿਆਂ ਮਾਰਿਆਂ ਲਈ,
ਇਹੋ ਜਿਹਾ ਸਮਾਂ ਵੇਖੋ, ਕਿੰਨਾ ਏ ਅਜੀਬ ਹੁੰਦਾ,
ਆ ਦੇ ਦੇ ਇੱਕ ਮਿੱਠੀ ਮੁਸਕਾਨ.........।

ਤੇਰੇ ਨਾਲ ਉਵੇਂ ਜਿਵੇਂ, ਕਰੀਏ ਹਾਏ ਲਾਡੀ ਵੇ।
ਦੱਸ ਆਪਣੀ ਖ਼ਬਰ, ਭਾਵੇਂ ਪੁੱਛ ਨਾ ਤੂੰ ਸਾਡੀ ਵੇ।
ਉਹਦੇ ਲਈ ਅੰਦਰੋਂ, ਤੜਫਦਾ ਏ ਦਿਲ ਰਹਿੰਦਾ,
ਹੈ ਬਹੁਤਾ ਜਿਹੜਾ ਸਾਡੇ, ਦਿਲ ਦੇ ਕਰੀਬ ਹੁੰਦਾ।
ਆ ਦੇ ਦੇ ਇੱਕ ਮਿੱਠੀ ਮੁਸਕਾਨ.........।

ਨਾ ਰੱਬ ਕਦੇ ਤੈਨੂੰ ਤਾਂ, ਵਿਖਾਵੇ ਕੋਈ ਦੁੱਖ ਵੇ।
ਦਿਨ ਰਾਤ ਮੰਗਦੇ ਹਾਂ, ਅਸੀਂ ਤੇਰੀ ਖੈਰ ਸੁੱਖ ਵੇ।
ਪਿਆਰ ਨਾਲ ਕਿਹਾ, ਇੱਕ ਲਫਜ਼ ਹੀ ਠਾਰ ਦਿੰਦਾ,
ਗੁੱਸੇ ਨਾਲ ਕਿਹਾ, ਇਕ ਬੋਲ ਵੀ ਸਲੀਬ ਹੁੰਦਾ।
ਆ ਦੇ ਦੇ ਇੱਕ ਮਿੱਠੀ ਮੁਸਕਾਨ.........।

ਦੁਨੀਆਂ ਦੇ ਵਿੱਚ, ਇਕੋ ਤੇਰਾ ਹੀ ਸਹਾਰਾ ਵੇ।
ਜ਼ਿੰਦਗੀ ਦੀ ਕਿਸ਼ਤੀ ਦਾ, ਤੂੰ ਹੀ ਹੈਂ ਕਿਨਾਰਾ ਵੇ।
ਰੱਬ ਦੇ ਵੇ ਵਾਸਤੇ, ਤੂੰ ਸੁਣੀ ਫਰਿਆਦ ਸਾਡੀ,
ਪੁਆੜੇ ਦੀ ਜੜ "ਲਾਲੀ" ਆਪਣਾ ਹੀ ਜੀਭ ਹੁੰਦਾ।
ਆ ਦੇ ਦੇ ਇੱਕ ਮਿੱਠੀ ਮੁਸਕਾਨ ਪੁੱਤਾ ਮਾਪਿਆਂ ਨੂੰ,
ਤੂੰ ਤਾਂ, ਇੰਨੇ ਨਾਲ ਨਹੀਂ, ਕਿਧਰੇ ਗਰੀਬ ਹੁੰਦਾ।

---- 0 ----

## ਦਿਲ ਕਰੀ ਦਾ ਨੀ ਥੋੜਾ

ਜਰਨੈਲ ਸਿੰਘ ਹਸਨਪੁਰੀ

ਵੇਖ ਦੂਜੇ ਦੀ ਲੜਾਈ, ਦਿਲ ਕਰੀ ਦਾ ਨੀ ਥੋੜਾ,
ਬਿਨਾ ਵਜ੍ਹਾ ਫੈਲੀ ਜਾਵੇ, ਦੋਵੇ ਮਨ ਨੂੰ ਮਰੋੜਾ।
ਰਿਸੇ ਥੋੜਾ ਥੋੜਾ ਜਦੋਂ, ਉਦੋਂ ਰਖੀਏ ਖਿਆਲ,
ਫੇਰ ਬੜਾ ਔਖਾ ਕਰੇ, ਜਦੋਂ ਬਣ ਜਾਵੇ ਫੋੜਾ।
ਰੱਖੋ ਰੱਬ ਤੇ ਯਕੀਨ, ਰਹੋ ਰਜ਼ਾ ਵਿੱਚ ਰਾਜ਼ੀ।
ਉਹ ਛੱਡ ਦਾ ਨੀ ਫੇਰ, ਕਿਸੇ ਗੱਲ ਦਾ ਵੀ ਤੋੜਾ।
ਪਵੇ ਕਾਲਜੇ 'ਚ ਧੂ, ਵਗੇ ਨੈਣਾਂ ਵਿਚੋਂ ਨੀਰ,
ਪਤਾ ਲੱਗਦਾ ਏ ਉਦੋਂ, ਕੀ ਹੁੰਦਾ ਏ ਵਿਛੋੜਾਂ।
ਬੰਦਾ ਹਾਰਦਾ ਸ਼ਰਤ, ਉਹਨੂੰ ਪਤਾ ਵੀ ਨਾ ਲੱਗੇ,
ਲੰਘ ਜਾਵੇ ਜਦੋਂ ਅੱਗੇ, ਪਿਛੇ ਆਉਂਦਾ ਘੋੜਾ।
ਕੋਈ ਫਸ ਜੇ ਵਿਚਾਰਾ, ਐਵੇਂ ਜਾਮਨੀ ਦੇ ਵਿੱਚ,
ਸਾਰੇ ਝਾੜਦੇ ਨੇ ਜੱਜ, ਫੇਰ ਉਸੇ ਉਤੇ ਤੋੜਾ।
ਹੋਵੇ ਕਿਸੇ ਦਾ ਜੇ ਭਲਾ, ਹਾਅ ਦਾ ਨਾਅਰਾ ਮਾਰੋ,
ਯਾਰ ਬਣੀ ਦਾ ਨੀ ਕਦੇ, ਚੰਗੇ ਕੰਮ ਵਿੱਚ ਰੋੜਾ।
ਤੇਰੀ "ਹਸਨਪੁਰੀ" ਬੇੜੀ ਹੁਣ ਉਹਨੇ ਪਾਰ ਲਾਉਣੀ,
ਪਾਲਾ ਸੱਚੇ ਮਨੋ ਉਹਦੇ, ਹੁਣ ਦਰ ਵੱਲ ਮੋੜਾ।

99152-87535

---- 0 ----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ, ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

Registration No. R.N.I. CHAPUN/2010/33423, P.O. REGD. No CHD/144/2011-13 Posted at M.B.U. CHD

ਮਿਤੀ 04 ਅਕਤੂਬਰ 2014 ਨੂੰ ਸ਼ਿਵਾਲਿਕ ਸਕੂਲ ਮੋਹਾਲੀ ਵਿਖੇ ਕਾਵਿ ਸੰਗ੍ਰਹਿ 'ਬਜ਼ੁਰਗ ਸਾਡਾ ਸਰਮਾਇਆ' (ਸੰਪਾਦਕ ਭਗਤ ਰਾਮ ਰੰਗਾੜਾ) ਦੇ ਲੋਕ ਅਰਪਣ ਸਮਾਗਮ ਦੀਆਂ ਤਸਵੀਰਾਂ ।










IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036